# ਮਨਮੁਖ ਦੀ ਬਿਰਤੀ



ਭਾਈ ਪਿੰਦਰਪਾਲ ਸਿੰਘ ਜੀ

ਦੇ ਚੋਣਵੇਂ ਲੈਕਚਰ



੧ੴ ਸਤਿਗੁਰ ਪ੍ਰਸਾਦਿ॥



# ਮਨਮੁਖ ਦੀ ਬਿਰਤੀ

ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'

ਦੇ

ਚੋਣਵੇਂ ਲੈਕਚਰ



ਸੰਪਾਦਕ-
ਭਾਈ ਪਰਮਜੀਤ ਸਿੰਘ ਖਾਲਸਾ
ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)



ਪ੍ਰਕਾਸ਼ਕ :-
ਭਾ. ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

# ਤਤਕਰਾ







☞ *ਗਿਆਨੀ ਜੀ ਦੀਆਂ ਛਪੀਆਂ ਹੋਰ ਪੁਸਤਕਾਂ :-*

ਜੰਮਿਆ ਪੂਤੁ ਭਗਤੁ ਗੋਵਿੰਦ ਕਾ

ਉਸਤਤਿ ਕਰਿ ਕਰਿ ਜੀਵਾ

ਗੁਰਮੁਖਿ ਲਾਹਾ ਲੈ ਗਏ

ਦੇਹੁ ਸਜਣ ਅਸੀਸੜੀਆ (ਕੀਰਤਨ ਸੋਹਿਲਾ)

ਗੁਨ ਗੋਬਿੰਦ ਗਾਇਓ ਨਹੀ

ਜੀਵਨ ਕਥਾ ਅਤੇ ਸ਼ਹਾਦਤ ਗੁਰੂ ਤੇਗ਼ ਬਹਾਦਰ ਜੀ

ਦਰਸ਼ਨਾ ਦੀ ਜੁਗਤਿ

ਗੁਰਮੁਖਾ ਕੇ ਮੁਖ ਉਜਲੇ

ਮਾਣਸੁ ਜਨਮੁ ਅਮੋਲੁ ਹੈ

ਬਾਬੀਹਾ ਅੰਮ੍ਰਿਤ ਵੇਲੈ ਬੋਲਿਆ

ਮਾਇਆ ਮੋਹੁ ਦੁਖੁ ਸਾਗਰੁ ਹੈ

ਸਤਿਗੁਰ ਕੀ ਸੇਵਾ ਊਤਮ ਹੈ

ਮਹਿਮਾ ਸਾਧੂ ਸੰਗ ਕੀ

ਗੁਰੁ ਪਰਮੇਸੁਰੁ ਪੂਜੀਐ

ਕੋਈ ਆਨਿ ਮਿਲਾਵੈ

ਬਿਨੁ ਸਬਦੈ ਮੁਕਤਿ ਨ ਹੋਈ

ਹਰਿ ਮੰਦਰੁ ਹਰਿ ਸਾਜਿਆ

ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ

ਜਿਥੇ ਬਾਬਾ ਪੈਰੁ ਧਰਿ

ਜਿਨ ਕਉ ਮਸਤਕਿ ਲਿਖਿਆ

ਨਦਰਿ ਕਰੇ ਸਚੁ ਪਾਈਐ

# ਦੋ ਸ਼ਬਦ

ਭਾਈ ਪਿੰਦਰਪਾਲ ਸਿੰਘ ਜੀ ਇਕ ਉੱਚ ਕੋਟੀ ਦੇ ਵਿਦਵਾਨ ਅਤੇ ਕਥਾ ਵਾਚਕ ਹਨ। ਉਨ੍ਹਾਂ ਦੀ ਵਿਦਵਤਾ ਉਨ੍ਹਾਂ ਦੇ ਮੁਖ ਵਿਚ ਫੁੱਲਾਂ ਵਾਂਗ ਝੜਦੀ ਹੈ। ਜਦ ਉਹ ਬੋਲਦੇ ਹਨ ਤਾਂ ਉਨ੍ਹਾਂ ਦੀ ਬੋਲਣ ਗਤੀ ਕਦੀ ਵੀ ਧੀਮੀ ਨਹੀਂ ਹੁੰਦੀ। ਅਜਿਹੇ ਵਿਦਵਾਨ ਦੀ ਅਵਾਜ਼ ਨੂੰ ਸੁਣ ਕੇ ਕਲਮਬੰਦ ਕਰਨਾ ਕੋਈ ਮਾਮੂਲੀ ਕੰਮ ਨਹੀਂ ਸੀ। ਮੈਂ ਉਨ੍ਹਾਂ ਦੀਆਂ ਟੇਪਾਂ ਨੂੰ ਬਾਰ-ਬਾਰ ਸੁਣਿਆ ਹੈ ਅਤੇ ਤਸੱਲੀ ਹੋਣ ਉੱਪਰ ਹੀ ਕਲਮਬੰਦ ਕੀਤਾ ਹੈ। ਇਸ ਪੁਸਤਕ ਵਿਚ ਮੈਂ ਉਨ੍ਹਾਂ ਦੇ ਗਿਆਰ੍ਹਾਂ ਲੈਕਚਰ ਇਕੱਤਰ ਕੀਤੇ ਹਨ। ਉਨ੍ਹਾਂ ਦੇ ਪਹਿਲੇ ਲੈਕਚਰ ਦਾ ਨਾਮ ਹੈ 'ਮਨਮੁਖ ਦੀ ਬਿਰਤੀ'। ਮਨਮੁਖ ਦੇ ਅੰਦਰ ਦੀ ਅਜਿਹੀ ਬਿਰਤੀ ਹੈ ਕਿ ਮਨੁੱਖ ਆਪਣੇ ਮੂਲ ਨੂੰ ਕਦੀ ਨਹੀਂ ਪਹਿਚਾਣਦਾ। ਪ੍ਰਮਾਤਮਾ ਨੂੰ ਆਪਣੇ ਤੋਂ ਦੂਰ ਜਾਣਦਾ ਹੈ। ਉਸ ਨੇ ਸੇਵਾ ਤਾਂ ਕੀ ਕਰਨੀ ਸੀ, ਸਗੋਂ ਸੇਵਾ ਕਰਨ ਵਾਲਿਆਂ ਦੇ ਮਜ਼ਾਕ ਉਡਾਏ ਅਤੇ ਪਰਤ ਕੇ ਕਦੀ ਭੁੱਲ ਕੇ ਸੰਗਤ ਵਿਚੋਂ ਲੰਘ ਗਿਆ ਤਾਂ ਕਹਿਣ ਲੱਗਾ ਕਿ ਪਤਾ ਨਹੀਂ ਲੋਕ ਇੰਨਾ ਸਮਾਂ ਕਿਵੇਂ ਬੈਠੇ ਰਹਿੰਦੇ ਹਨ, ਮੇਰਾ ਤਾਂ ਦੋ ਮਿੰਟ ਵੀ ਉਥੇ ਮਨ ਨਹੀਂ ਟਿੱਕਦਾ। ਇਸ ਪ੍ਰਕਾਰ ਹੀ ਉਨ੍ਹਾਂ ਦੇ ਹੋਰ ਲੇਖ ਜਿਨ੍ਹਾਂ ਨੂੰ ਮੈਂ ਕਲਮਬੰਦ ਕੀਤਾ ਹੈ, ਉਨ੍ਹਾਂ ਵਿਚ ਮਨਮੁਖ ਦੀ ਬਿਰਤੀ, ਜਾਨੀ ਕੋ ਜਾਨੀ ਸੇ ਮਿਲਾ ਦੋ, ਗੁਰ ਕੀ ਬਾਣੀ ਸਿਉ ਰੰਗੁ ਲਾਇ, ਸੁਹਾਗਣ ਦੁਹਾਗਣ, ਅਰਦਾਸ ਦੀ ਜੁਗਤੀ, ਹਰਿਮੰਦਰ ਸਾਹਿਬ ਦਾ ਇਤਿਹਾਸ, ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ, ਆਤਮ ਰਸੁ ਜਿਹ ਜਾਨਿਆ, ਨਾਉ ਲਈਐ ਪਰਮੇਸਰੈ, ਅੰਮ੍ਰਿਤ ਦਾ ਮਹੱਤਵ, ਗੁਰਬਾਣੀ ਇਸੁ ਜਗ ਮਹਿ ਚਾਨਣੁ।



ਮੈਂ ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਭਾਈ ਪਿੰਦਰਪਾਲ ਸਿੰਘ ਆਪਣੀ ਨਿਜੀ ਰਫਤਾਰ ਉੱਪਰ ਆਪਣਾ ਲੈਕਚਰ ਬੋਲਦੇ ਹਨ, ਇਸ ਲਈ ਉਨ੍ਹਾਂ ਦੀ ਆਵਾਜ਼ ਨੂੰ ਕਲਮਬੰਦ ਕਰਨ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਹੋ ਸਕਦਾ ਹੈ ਮੇਰੇ ਪਾਸੋਂ ਕਈ ਲਗਾਂ ਮਾਤਰਾਂ ਰਹਿ ਗਈਆਂ ਹੋਣ, ਅਜਿਹੀ ਮੇਰੀ ਕਮਜ਼ੋਰੀ ਨੂੰ ਪਾਠਕ ਜਨ ਆਪ ਸੁਧਾਰਨ ਦੀ ਕੋਸ਼ਿਸ਼ ਕਰਨ। ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤਰੁੱਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

—ਭਾਈ ਪਰਮਜੀਤ ਸਿੰਘ ਖਾਲਸਾ

# ਆਮੁਖ

ਭਾਈ ਪਰਮਜੀਤ ਸਿੰਘ ਖਾਲਸਾ ਨੇ ਮੇਰੇ ਕੁਝ ਲੈਕਚਰਾਂ ਨੂੰ ਟੇਪਾਂ ਤੋਂ ਕਲਮਬੰਦ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਅਭਾਰੀ ਹਾਂ। ਇਕ ਟੇਪ ਤੋਂ ਲੈਕਚਰ ਜਿਉਂ ਦਾ ਤਿਉਂ ਲਿਖ ਲੈਣਾ ਕੋਈ ਸੌਖੀ ਗੱਲ ਨਹੀਂ ਹੈ, ਪਰ ਮੈਂ ਉਨ੍ਹਾਂ ਦੇ ਖਰੜੇ ਨੂੰ ਪੜ੍ਹ ਕੇ ਵੇਖਿਆ ਹੈ ਕਿ ਉਹ ਇਸ ਕਾਰਜ ਵਿਚ ਪੂਰੇ ਸਫਲ ਰਹੇ ਹਨ। ਇਸ ਵਿਚ ਸਭ ਤੋਂ ਵੱਡਾ ਤੱਥ ਇਹ ਹੈ ਕਿ ਭਾਈ ਪਰਮਜੀਤ ਸਿੰਘ ਖਾਲਸਾ ਆਪ ਵੀ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਹਨ। ਇਸ ਲਈ ਮੇਰੇ ਲੈਕਚਰਾਂ ਨੂੰ ਕਲਮਬੰਦ ਕਰਨ ਵਿਚ ਉਨ੍ਹਾਂ ਨੂੰ ਬਹੁਤੀ ਕਠਿਨਾਈ ਨਹੀਂ ਆਈ ਹੋਵੇਗੀ। ਮੈਂ ਉਨ੍ਹਾਂ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਤੇ ਉਸ ਵਿਚੋਂ ਬਹੁਤ ਘੱਟ ਗ਼ਲਤੀਆਂ ਮਿਲੀਆਂ ਹਨ। ਜਿਹੜਾ ਮਨੁੱਖ ਵੀ ਤਨੋਂ ਮਨੋਂ ਗੁਰੂ ਗ੍ਰੰਥ ਸਾਹਿਬ ਨਾਲ ਜੁੜ ਜਾਂਦਾ ਹੈ, ਉਸ ਦੇ ਅੰਦਰ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਅਭੁੱਲ ਹੁੰਦਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਜਿੱਥੇ ਜਗਿਆਸੂ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਜਾਂਦਾ ਹੈ, ਉਥੇ ਸਤਿਗੁਰੂ ਆਪਣੇ ਸਿੱਖ ਤੋਂ ਬਾਰ-ਬਾਰ ਬਲਿਹਾਰਨੇ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਗੁਰੂ ਅਰਜਨ ਦੇਵ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਆਮ ਤੌਰ ਤੇ ਅਸੀਂ ਰੂਹਾਨੀਅਤ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮਤਿ ਵਿਚੋਂ ਚਾਰ-ਪੰਜ ਸ਼ਬਦਾਂ ਨਾਲ ਸੰਬੋਧਨ ਕਰਦੇ ਹਾਂ। ਕਿਸੇ ਲਈ ਇਹ ਸ਼ਬਦ ਵਰਤਦੇ ਹਾਂ ਕਿ ਇਹ ਮਹਾਨ ਸੰਤ ਹੈ। ਕਿਸੇ ਲਈ ਸ਼ਬਦ ਵਰਤਦੇ ਹਾਂ ਕਿ ਇਹ ਅਸਲ ਵਿਚ ਰੱਬ ਦਾ ਪਿਆਰਾ ਭਗਤ ਹੈ। ਕਿਸੇ ਲਈ ਗੁਰੂ ਗ੍ਰੰਥ ਸਾਹਿਬ ਵਿਚੋਂ ਸ਼ਬਦ ਪੜ੍ਹਦੇ ਹਾਂ ਕਿ ਇਹ ਪੂਰਨ ਸਾਧ ਹੈ। ਕਿਸੇ ਲਈ ਪੜ੍ਹਦੇ ਹਾਂ ਕਿ ਇਹ ਤਾਂ ਗੁਰਮੁਖ ਹੈ। ਪੰਜਵਾਂ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਇਹ ਇਕ ਮਹਾਨ ਗੁਰੂ ਦਾ ਸਿੱਖ ਹੈ। ਭਾਈ ਪਰਮਜੀਤ ਸਿੰਘ ਖਾਲਸਾ ਜੀ ਜਿਨ੍ਹਾਂ ਨੇ ਏਨੀ ਲਗਨ ਅਤੇ ਪਿਆਰ ਨਾਲ ਮੇਰੇ ਲੈਕਚਰਾਂ ਨੂੰ ਕਲਮਬੰਦ ਕੀਤਾ ਹੈ, ਉਨ੍ਹਾਂ ਵਾਸਤੇ ਵੀ ਮੇਰਾ ਇਕੋ ਇਕ ਸ਼ਬਦ ਹੈ ਕਿ ਭਾਈ ਪਰਮਜੀਤ ਸਿੰਘ ਜੀ ਖਾਲਸਾ ਇਕ ਮਹਾਨ ਗੁਰੂ ਦਾ ਸਿੱਖ ਹੈ।

— ਭਾਈ ਪਿੰਦਰਪਾਲ ਸਿੰਘ

# ਮਨਮੁਖ ਦੀ ਬਿਰਤੀ

ਪਰਮ ਸਤਿਕਾਰ ਯੋਗ ਜੁੱਗੋ ਜੁੱਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ!

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਮਨਮੁਖ ਸ਼ਬਦ ਤੇ ਦੂਜਾ ਗੁਰਮੁਖ ਸ਼ਬਦ ਕਈ ਵਾਰ ਪੜ੍ਹਦੇ ਅਤੇ ਸੁਣਦੇ ਹੋ। ਮਨਮੁਖ ਦਾ ਸਰੀਰ ਵੀ ਗੁਰਮੁਖ ਦੀ ਤਰ੍ਹਾਂ ਪੰਜਾਂ ਤੱਤਾਂ ਦਾ ਹੈ। ਰਹਿੰਦਾ ਉਹ ਵੀ ਇਸ ਜ਼ਮੀਨ ਦੇ ਉੱਪਰ ਹੈ। ਬਸਤਰ ਵੀ ਉਹ ਆਮ ਸਾਦੇ ਬੰਦਿਆਂ ਦੀ ਤਰ੍ਹਾਂ ਪਹਿਨਦਾ ਹੈ। ਸਰੀਰਕ ਤੌਰ 'ਤੇ ਕੋਈ ਫ਼ਰਕ ਨਹੀਂ। ਮਨਮੁਖ ਅਤੇ ਗੁਰਮੁਖ ਦੇ ਅੰਦਰ ਸਿਰਫ਼ ਅੰਦਰ ਦੀ ਬਿਰਤੀ ਕਰਕੇ ਬਹੁਤ ਵੱਡਾ ਫ਼ਰਕ ਹੈ।



ਮਨਮੁਖ ਦੇ ਅੰਦਰ ਦੀ ਅਜਿਹੀ ਬਿਰਤੀ ਹੈ ਕਿ ਮਨੁੱਖ ਆਪਣੇ ਮੂਲ ਨੂੰ ਕਦੀ ਨਹੀਂ ਪਹਿਚਾਣਦਾ। ਪ੍ਰਮਾਤਮਾ ਨੂੰ ਆਪਣੇ ਤੋਂ ਦੂਰ ਜਾਣਦਾ ਹੈ। ਉਸ ਨੇ ਸੇਵਾ ਤਾਂ ਕੀ ਕਰਨੀ ਸੀ, ਸਗੋਂ ਸੇਵਾ ਕਰਨ ਵਾਲਿਆਂ ਦੇ ਮਜ਼ਾਕ ਉਡਾਏ ਅਤੇ ਪਰਤ ਕੇ ਕਦੀ ਭੁੱਲ ਕੇ ਸੰਗਤ ਵਿਚੋਂ ਲੰਘ ਗਿਆ ਤਾਂ ਕਹਿਣ ਲੱਗਾ ਕਿ ਪਤਾ ਨਹੀਂ ਲੋਕ ਇੰਨਾ ਸਮਾਂ ਕਿਵੇਂ ਬੈਠੇ ਰਹਿੰਦੇ ਹਨ, ਮੇਰਾ ਤਾਂ ਦੋ ਮਿੰਟ ਵੀ ਉਥੇ ਮਨ ਨਹੀਂ ਟਿੱਕਦਾ।

ਮਨਮੁਖ ਬੰਦਾ ਆਪਣੇ ਮੂਲ ਤੋਂ ਭੁੱਲ ਗਿਆ। ਇਸ ਨੂੰ ਇਹ ਵੀ ਨਹੀਂ ਪਤਾ ਕਿ ਮੈਂ ਇਸ ਸੰਸਾਰ 'ਤੇ ਕਰਨ ਕੀ ਆਇਆ ਹਾਂ। ਉਸ ਦੇ ਅੰਦਰ ਲਾਲਚ, ਵਾਸ਼ਨਾ ਤੇ ਜਾਂ ਫਿਰ ਅੰਦਰ ਦਾ ਹੰਕਾਰ ਹੈ। ਪਤਾ ਨਹੀਂ ਪ੍ਰਮਾਤਮਾ ਨੇ ਉਸ ਦੀ ਅਕਲ ਖੋਹ ਲਈ ਤੇ ਜਦੋਂ ਵੀ ਆਪਣੀ ਜ਼ਬਾਨ ਤੋਂ ਬੋਲਦਾ ਹੈ, ਉਸ ਦੇ ਮੁਖ ਵਿਚੋਂ ਨਿਕਲੇ ਹੋਏ ਬੋਲ ਵਿਕਾਰਾਂ ਤੋਂ ਬਿਨਾਂ ਹੋਰ ਦੂਜੀ ਕੋਈ ਗੱਲ ਨਹੀਂ। ਸਾਹਿਬਾਂ ਨੇ ਕਿਹਾ ਹੈ ਕਿ ਜੋ ਪ੍ਰਮਾਤਮਾ ਨੇ ਦਿੱਤਾ ਹੈ, ਮਨਮੁਖ ਬੰਦਾ ਕਦੀ ਉਸ ਉੱਪਰ ਸੰਤੋਖ ਨਹੀਂ ਕਰਦਾ। ਦਿਨ ਰਾਤ ਪ੍ਰਮਾਤਮਾ ਦੀਆਂ ਦਾਤਾਂ ਮਾਣ ਕੇ ਵੀ ਪ੍ਰਮਾਤਮਾ ਨੂੰ ਉਲਾਹਮੇ ਦੇਈ ਜਾਂਦਾ ਹੈ। ਸਾਹਿਬ ਨੇ ਬਚਨ ਕੀਤਾ ਕਿ ਜੇ ਇਹੋ ਜਿਹੇ ਮਨਮੁਖ ਬਿਰਤੀ ਵਾਲੇ ਬੰਦੇ ਕਿਤੇ ਮਿਲ ਜਾਣ ਤਾਂ ਗੁਰੂ ਕੇ ਸਿੱਖਾ! ਤੂੰ ਪਾਸਾ ਵੱਟ ਜਾਈਂ, ਕਿਉਂਕਿ ਜਿਹੜੇ ਆਪ ਖ਼ੁਦ ਅੰਦਰੋਂ ਟੁੱਟੇ ਹਨ ਉਹਨਾਂ ਦੇ ਨੇੜੇ ਬੈਠਿਆਂ ਤੈਨੂੰ ਕਿੰਨੀ ਕੁ ਸ਼ਾਂਤੀ ਮਿਲ ਸਕਦੀ ਹੈ।

ਮੂਲ ਤੋਂ ਭੁੱਲਣਾ ਕੀ ਹੈ ? ਇਕ ਤਾਂ ਮੂਲ ਤੋਂ ਭੁੱਲਣਾ ਹੈ ਆਪਣੇ ਆਪ ਨੂੰ ਨਾ ਪਛਾਣਨਾ ਕਿ ਮੈਂ ਹਾਂ ਕੀ। ਦੂਜਾ ਭਾਈ ਗੁਰਦਾਸ ਜੀ ਨੇ ਮੂਲੋਂ ਭੁੱਲਿਆਂ ਦੇ ਅਰਥ ਬੜੇ ਸੋਹਣੇ ਕੀਤੇ ਹਨ। ਉਹ ਕਹਿੰਦੇ ਹਨ ਕਿ ਆਪਣੇ ਕੋਲ ਵਸਤੂ ਮੌਜੂਦ ਹੈ, ਪਰ ਆਪਣੇ ਘਰ ਵਸਤੂ ਹੋਣ ਦੇ ਬਾਵਜੂਦ ਉਸ ਦੀ ਕਦਰ ਨਾ ਜਾਣੀ। ਆਪਣੇ ਕੋਲ ਕੀਮਤੀ ਖ਼ਜ਼ਾਨਾ ਹੈ, ਪਰ ਝੋਲੀ ਅੱਡ ਕੇ ਲੋਕਾਂ ਦੇ ਦਰਵਾਜ਼ਿਆਂ 'ਤੇ ਮੰਗਦਾ ਪਿਆ ਹੈ। ਮੂਲ ਤੋਂ ਭੁੱਲੇ ਹੋਏ ਦੇ ਅਰਥ ਹਨ ਕਿ ਆਪਣੇ ਕੋਲ ਕੀਮਤੀ ਦਾਤ ਹੋਣ ਦੇ ਬਾਵਜੂਦ ਉਸ ਦੀ ਕਦਰ ਨਾ ਜਾਣੀ। ਭਾਈ ਸਾਹਿਬ ਨੇ ਕੁਝ ਪ੍ਰਮਾਣ ਦਿੱਤੇ ਹਨ। ਕਹਿਣ ਲੱਗੇ ਕਿ ਰਤਨ ਬੜਾ ਕੀਮਤੀ ਹੈ। ਜੇਕਰ ਕਿਸੇ ਜੌਹਰੀ ਕੋਲ ਲੈ ਜਾਉ ਤਾਂ ਕੀਮਤੀ ਰਤਨ ਨੂੰ ਦੇਖ ਕੇ ਜੌਹਰੀ ਉਸ ਰਤਨ ਦੀ ਕੀਮਤ ਪਾਏਗਾ ਤੇ ਉਸ ਦੇ ਬਦਲੇ ਹਜ਼ਾਰਾਂ ਲੱਖਾਂ ਰੁਪਈਏ ਵੀ ਮਿਲ ਸਕਦੇ ਹਨ।

ਜੇਕਰ ਕਿਸੇ ਬਾਦਸ਼ਾਹ ਦੇ ਤਾਜ ਵਿਚ ਉਸ ਰਤਨ ਨੂੰ ਜੜ੍ਹਿਆ ਜਾਵੇ ਤਾਂ ਉਸ ਦੇ ਤਾਜ ਦੀ ਕੀਮਤ ਬਹੁਤ ਜ਼ਿਆਦਾ ਹੋ ਜਾਏਗੀ। ਪਰ ਕਹਿੰਦੇ ਹਨ, ਜੇਕਰ ਉਹੀ ਰਤਨ ਜਿਹੜਾ ਤਾਜ ਲਈ ਕੀਮਤੀ ਹੈ, ਜਿਹੜਾ ਜੌਹਰੀ ਦੀ ਦੁਕਾਨ 'ਤੇ ਕੀਮਤੀ ਹੈ ਤੇ ਜਿਹੜਾ ਰਤਨ ਕਿਸੇ ਦੇ ਹਾਰ ਵਿਚ ਜੜ੍ਹਿਆ ਜਾਏ, ਉਸ ਹਾਰ ਦੀ ਕੀਮਤ ਵੱਧ ਜਾਂਦੀ ਹੈ ਤਾਂ ਉਹੀ ਰਤਨ ਜੇਕਰ ਕੋਈ ਕਿਸੇ ਕੱਪੜੇ ਵਿਚ ਲਪੇਟ ਕੇ ਬਾਂਦਰ ਦੇ ਗਲੇ ਵਿਚ ਬੰਨ੍ਹ ਦੇਵੇ ਤਾਂ ਪਿਆਰਿਉ ! ਚੇਤੇ ਰੱਖਿਉ, ਜਿਹੜੀ ਕੀਮਤ ਇਕ ਬਾਦਸ਼ਾਹ ਦੇ ਤਾਜ ਵਿਚ ਰਤਨ ਦੀ ਹੈ, ਜਿਹੜੀ ਕੀਮਤ ਇਕ ਜੌਹਰੀ ਦੀ ਦੁਕਾਨ ਵਿਚ ਰਤਨ ਦੀ ਹੈ, ਜਿਹੜੀ ਕੀਮਤ ਇਕ ਸੁਹਾਗਣ ਦੇ ਹਾਰ ਵਿਚ ਰਤਨ ਦੀ ਹੈ, ਬਾਂਦਰ ਦੇ ਗਲੇ ਵਿਚ ਪਾਇਆ ਹੋਇਆ ਰਤਨ ਉਸ ਲਈ ਉਸ ਦੀ ਕੋਈ ਕੀਮਤ ਨਹੀਂ। ਉਸ ਨੂੰ ਇਹ ਸਮਝ ਹੀ ਨਹੀਂ ਕਿ ਮੇਰਾ ਗਲਾ ਅੱਜ ਕਿੰਨਾ ਕੁ ਕੀਮਤੀ ਹੋ ਗਿਆ ਹੈ। ਬਾਂਦਰ ਕੇਵਲ ਸਾਰਾ ਦਿਨ ਟਪੂਸੀਆਂ ਮਾਰਦਾ ਹੈ, ਉਸ ਨੂੰ ਆਪਣੇ ਗਲੇ ਵਿਚ ਪਾਏ ਹੋਏ ਇਸ ਕੀਮਤੀ ਪੱਥਰ ਦੀ ਕਦਰ ਹੀ ਨਹੀਂ।

ਹੇ ਇਨਸਾਨ ! ਮਨਮੁਖ ਬਿਰਤੀ ਵਾਲੇ ਨੂੰ ਇਹ ਸਮਝ ਹੀ ਨਹੀਂ ਕਿ ਮੇਰਾ ਜੀਵਨ ਕਿੰਨਾ ਕੁ ਕੀਮਤੀ ਰਤਨ ਹੈ। ਜੇ ਇਸ ਦੀ ਕੀਮਤ ਪੁੱਛਣੀ ਹੈ ਤਾਂ ਉਸ ਬੰਦੇ ਨੂੰ ਪੁੱਛੋ ਜਿਹੜਾ ਆਖ਼ਰੀ ਸਮੇਂ ਮੌਤ ਨਾਲ ਘੋਲ ਕਰ ਰਿਹਾ ਹੋਵੇ ਤੇ ਉਸ ਨੂੰ ਪੁੱਛ ਕੇ ਦੇਖੋ ਕਿ ਇਹਨਾਂ ਸੁਆਸਾਂ ਦੀ, ਇਸ ਜ਼ਿੰਦਗੀ ਦੀ ਕੀ ਕੀਮਤ ਹੈ। ਉਹਨਾਂ ਗੁਰਮੁਖਾਂ ਨੂੰ ਪੁੱਛੋ ਜਿਹੜੇ ਪ੍ਰਮਾਤਮਾ ਦੇ ਨਾਮ ਵਿਚ ਜੁੜੇ ਹਨ। ਉਹ ਕਹਿਣਗੇ ਇਕ ਇਕ ਸੁਆਸ ਵੀ ਲੱਖੀਂ ਹਜ਼ਾਰੀਂ ਕਦੀ ਹੱਥ ਨਹੀਂ ਆਉਂਦਾ। ਪਰ ਮਨਮੁਖ ਬੰਦੇ ਕੋਲ ਸਰੀਰ ਵੀ ਹੈ, ਜੀਵਨ ਵੀ ਹੈ, ਸੁਆਸ ਵੀ ਹਨ, ਪਰ ਉਸ ਬਾਂਦਰ ਦੀ ਬਿਰਤੀ ਵਾਂਗ ਜਿਸ ਦੇ ਗਲੇ ਵਿਚ ਪਾਇਆ ਹੋਇਆ ਕੀਮਤੀ ਰਤਨ ਤਾਂ ਹੈ, ਪਰ ਰਤਨ ਦੀ ਉਸ ਨੂੰ ਕਦਰ ਕੋਈ ਨਹੀਂ।

ਭਾਈ ਸਾਹਿਬ ਨੇ ਦੂਜਾ ਬਚਨ ਕੀਤਾ ਕਿ ਜੇਕਰ ਕਿਸੇ ਨੂੰ ਭੁੱਖ ਲੱਗੀ ਹੋਵੇ, ਉਸ ਨੂੰ ਸੁੱਕੀ ਰੋਟੀ ਵੀ ਮਿਲ ਜਾਏ ਤਾਂ ਇਨਸਾਨ ਸਬਰ ਕਰਦਾ ਹੈ। ਛੱਤੀ ਪ੍ਰਕਾਰ ਦਾ ਭੋਜਨ ਮਿਲ

ਜਾਏ ਤਾਂ ਮਨੁੱਖ ਅੱਤ ਦਾ ਅਨੰਦਿਤ ਹੈ, ਪਰ ਇਕ ਕੜਛੀ ਸਾਰਾ ਦਿਨ ਚੌਂਕੇ ਵਿਚ ਇਹਨਾਂ ਖੱਟੇ ਮਿੱਠੇ ਸਵਾਦਿਸ਼ਟ ਪਦਾਰਥਾਂ ਵਿਚ ਘੁੱਲਦੀ ਹੈ, ਪਰ ਚੌਂਕੇ ਵਿਚ ਪਈ ਹੋਈ ਕੜਛੀ ਨੂੰ ਉਸ ਭੋਜਨ ਦੀ ਕਦਰ ਕੋਈ ਨਹੀਂ ਅਤੇ ਜਿਸਨੂੰ ਭੁੱਖ ਲੱਗੀ ਹੈ, ਉਹ ਇਸ ਤੋਂ ਦੂਰ ਬੈਠਾ ਹੋਇਆ ਇਸ ਭੋਜਨ ਦੀ ਕਦਰ ਨੂੰ ਜਾਣਦਾ ਹੈ। ਕੜਛੀ ਦੇ ਕੋਲ ਭੋਜਨ ਹੈ ਪਰ ਉਸ ਨੂੰ ਸੁਆਦ ਦਾ ਕੋਈ ਪਤਾ ਨਹੀਂ।

ਭਾਈ ਸਾਹਿਬ ਕਹਿੰਦੇ ਹਨ ਕਿ ਕਮਲ ਦਾ ਫੁੱਲ ਖਿੜਿਆ ਹੈ। ਭੌਰੇ ਨੂੰ ਪੁੱਛ ਕੇ ਦੇਖੋ, ਕਿੰਨੀ ਦੂਰ ਤੋਂ ਖਿੜੇ ਹੋਏ ਫੁੱਲ ਦੇ ਨਜ਼ਦੀਕ ਆਉਂਦਾ ਹੈ। ਉਸ ਦੇ ਸਿਖਰ 'ਤੇ ਬੈਠ ਕੇ ਮਕਰੰਦ ਦਾ ਰੱਸ ਮਾਣਦਾ ਹੈ, ਪਰ ਫੁੱਲ ਦੀਆਂ ਜੜ੍ਹਾਂ ਦੇ ਵਿਚ ਡੱਡੂ ਹੈ, ਉਹ ਕੋਲ ਪਏ ਹੋਏ ਫੁੱਲ ਦੀ ਕੀਮਤ ਕਦੀ ਨਹੀਂ ਜਾਣਦਾ। ਕੇਵਲ ਉਹ ਜੜ੍ਹਾਂ ਵਿਚ ਬੈਠਾ ਜਾਂ ਤਾਂ ਜਾਲਾ ਖਾਈ ਜਾਏਗਾ ਜਾਂ ਚਿੱਕੜ ਖਾਈ ਜਾਏਗਾ ਪਰ ਜਿਸ ਜੜ੍ਹ ਵਿਚ ਬੈਠਾ ਹੈ, ਉਸ ਫੁੱਲ ਦਾ ਰੱਸ ਕਦੀ ਨਹੀਂ ਮਾਣਦਾ। ਚੌਥਾ ਪ੍ਰਮਾਣ ਉਹਨਾਂ ਨੇ ਦਿੱਤਾ ਹੈ ਕਿ ਮਿਰਗ ਦੀ ਨਾਭੀ ਦੇ ਵਿਚ ਕਸਤੂਰੀ ਹੈ। ਉਸ ਦੇ ਵਿਚੋਂ ਮਹਿਕ ਆਉਂਦੀ ਹੈ ਤੇ ਜਦੋਂ ਮ੍ਰਿਗ ਦੀ ਨਾਭੀ ਵਿਚੋਂ ਕਸਤੂਰੀ ਦਾ ਮੂੰਹ ਖੁੱਲ੍ਹਦਾ ਹੈ ਤਾਂ ਉਹ ਆਪਣੀ ਗਰਦਨ ਝੁਕਾ ਕੇ ਆਪਣਾ ਮੂੰਹ ਨੀਵਾਂ ਕਰਕੇ ਝਾੜੀਆਂ ਦੇ ਵਿਚ ਮੂੰਹ ਮਾਰੀ ਜਾਂਦਾ ਹੈ ਜਾਂ ਕਿਤੇ ਬਾਹਰ ਢੂੰਡਣ ਲਈ ਜ਼ਮੀਨ 'ਤੇ ਆਪਣੀ ਨਾਸਿਕਾ ਲਾਈ ਜਾਂਦਾ ਹੈ। ਕਹਿਣ ਲੱਗੇ ਇਸ ਦੀ ਨਾਭੀ ਵਿਚ ਕਸਤੂਰੀ ਹੈ, ਪਰ ਕੋਲ ਕਸਤੂਰੀ ਹੋਣ ਦੇ ਬਾਵਜੂਦ ਕਦਰ ਨਹੀਂ ਜਾਣਦਾ। ਮੂਲ ਤੋਂ ਭੁੱਲ ਗਿਆ। ਸਮਝ ਹੀ ਨਾ ਪਈ ਕਿ ਮੇਰੇ ਕੋਲ ਇਹ ਕੀਮਤੀ ਸੁਗੰਧੀ ਹੈ ਤੇ ਮੈਂ ਬਾਹਰ ਕਿਉਂ ਢੂੰਡਦਾ ਹਾਂ।



ਭਾਈ ਸਾਹਿਬ ਨੇ ਅਖ਼ੀਰਲਾ ਪ੍ਰਮਾਣ ਦਿੱਤਾ। ਕਹਿਣ ਲੱਗੇ ਕਿ ਅੰਮ੍ਰਿਤ ਵਰਗਾ ਦੁੱਧ ਹੈ ਤੇ ਇਕ ਗਵਾਲਾ ਗਾਵਾਂ ਤੇ ਮੱਝਾਂ ਦਾ ਦੁੱਧ ਚੋਂਦਾ ਹੈ। ਅੰਮ੍ਰਿਤ ਵਰਗਾ ਦੁੱਧ ਭਾਂਡੇ ਭਰ ਕੇ ਬਾਜ਼ਾਰ ਵਿਚ ਲੈ ਗਿਆ ਪਰ ਉਸ ਨੇ ਇਸ ਦੁੱਧ ਦੀ ਕਦਰ ਨਾ ਜਾਣੀ। ਕਹਿਣ ਲੱਗੇ, ਦੁੱਧ ਨੂੰ ਵੇਚ ਕੇ ਜਾਂ ਖੱਲ ਲੈ ਕੇ ਆ ਗਿਆ ਜਾਂ ਚਣਿਆਂ ਦਾ ਛਿੱਲਕਾ ਲੈ ਕੇ ਆ ਗਿਆ। ਲੈ ਕੇ ਗਿਆ ਸੀ ਅੰਮ੍ਰਿਤ ਵਰਗਾ ਦੁੱਧ ਤੇ ਵਾਪਿਸ ਕੇਵਲ ਛਿਲਕੇ ਲੈ ਕੇ ਆ ਗਿਆ। ਕੋਲ ਹੋਣ ਦੇ ਬਾਵਜੂਦ ਵੀ ਕੀਮਤੀ ਚੀਜ਼ ਦੀ ਕਦਰ ਨਾ ਜਾਣੀ। ਇਸਨੂੰ ਕਹਿੰਦੇ ਹਨ ਮੂਲ ਤੋਂ ਭੁੱਲਿਆ ਹੋਇਆ। ਇਹ ਚੀਜ਼ਾਂ ਕੋਲ ਹਨ ਪਰ ਉਹਨਾਂ ਦੀ ਕਦਰ ਨਾ ਹੋਣ ਦੇ ਬਾਵਜੂਦ ਕੋਲ ਪਈ ਹੋਈ ਚੀਜ਼ ਦੀ ਵੀ ਕੀਮਤ ਨਹੀਂ। ਇਸੇ ਤਰ੍ਹਾਂ ਬੇਮੁਖ ਬੰਦੇ ਨੂੰ ਰੱਬ ਨੇ ਕੀਮਤੀ ਜ਼ਿੰਦਗੀ ਦਿੱਤੀ ਹੈ, ਪਰ ਇਸ ਨੂੰ ਕੋਈ ਸਮਝ ਨਹੀਂ ਕਿ ਇਹ ਹੀਰਾ ਜਨਮ ਕਿੰਨਾ ਕੁ ਕੀਮਤੀ ਹੈ। ਮਨਮੁਖ ਬੰਦੇ ਨੂੰ ਪ੍ਰਮਾਤਮਾ ਨੇ ਅੰਦਰ ਦਾ ਹਿਰਦਾ ਦਿੱਤਾ ਹੈ, ਪਰ ਇਸ ਨੂੰ ਕੀ ਸਮਝ ਹੈ ਕਿ ਮੇਰੇ ਇਸ ਹਿਰਦੇ ਵਿਚ ਨਾਮ ਦੀ ਸੁਗੰਧੀ ਹੈ।

ਮਨਮੁਖ ਬੰਦੇ ਨੂੰ ਪ੍ਰਮਾਤਮਾ ਨੇ ਅੰਦਰ ਸੋਝੀ ਦਿੱਤੀ ਹੈ। ਜੇਕਰ ਜੁੜ ਜਾਏ ਤਾਂ ਨਾਮ ਦਾ ਰੱਸ ਚੱਖ ਸਕਦਾ ਹੈ ਪਰ ਪੰਛੀ ਦੀ ਤਰ੍ਹਾਂ ਨਾਮ ਬਾਣੀ ਦੇ ਕੋਲ ਰਹਿੰਦਿਆਂ ਵੀ ਅੰਦਰ

ਦਾ ਰੱਸ ਨਹੀਂ ਮਾਣ ਸਕਿਆ। ਭਾਈ ਸਾਹਿਬ ਦੀ ਰਚਨਾ ਹੈ-

*ਰਤਨ ਮਣੀ ਗਲ ਬਾਂਦਰੈ ਕਿਹੁ ਕੀਮ ਨ ਜਾਣੈ।*
*ਕੜਛੀ ਸਾਉ ਨ ਸੰਮ੍ਹਲੈ ਭੋਜਨ ਰਸੁ ਖਾਣੈ।*
*ਡਡੂ ਚਿਕੜਿ ਵਾਸੁ ਹੈ ਕਵਲੈ ਨ ਸਿੰਞਾਣੈ।*
*ਨਾਭਿ ਕਥੂਰੀ ਮਿਰਗ ਦੈ ਫਿਰਦਾ ਹੈਰਾਣੈ।*
*ਗੁਜਰੁ ਗੋਰਸੁ ਵੇਚਿ ਕੈ ਖਲਿ ਸੂੜੀ ਆਣੈ।*
*ਬੇਮੁਖ ਮੂਲਹੁ ਘੁਥਿਆ ਦੁਖ ਸਹੈ ਜਮਾਣੈ॥ ੪॥*

(ਵਾਰ ੩੪, ਪਉੜੀ ੪)

ਜਿਸ ਕੋਲ ਪ੍ਰਮਾਤਮਾ ਹੋਵੇ, ਗੁਰੂ ਹੋਵੇ ਤੇ ਉਸ ਨੂੰ ਭੁੱਲ ਜਾਏ ਤਾਂ ਉਹ ਬੰਦਾ ਜਮਾਂ ਦੀ ਮਾਰ ਸਹਿੰਦਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਨੇ ਮਨਮੁਖ ਬੰਦੇ ਦੀ ਪਰਿਭਾਸ਼ਾ ਦਿੱਤੀ ਹੈ-

*ਮਨਮੁਖ ਮੂਲਹੁ ਭੁਲਿਆ ਵਿਚਿ ਲਬੁ ਲੋਭੁ ਅਹੰਕਾਰੁ॥*
*ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰਹਿ ਵੀਚਾਰੁ॥*

 (ਅੰਗ ੩੧੬)

ਸਾਰਾ ਦਿਨ ਝਗੜੀ ਜਾਏਗਾ। ਸਾਹਿਬ ਨੇ ਬਚਨ ਕੀਤਾ ਹੈ-

*ਸੁਧਿ ਮਤਿ ਕਰਤੈ ਸਭ ਹਿਰਿ ਲਈ ਬੋਲਨਿ ਸਭੁ ਵਿਕਾਰੁ॥*

(ਅੰਗ ੩੧੬)

ਮਨਮੁਖ ਬੰਦੇ ਨੂੰ ਤੁਸੀਂ ਦੇਖੋ, ਵੈਸੇ ਤਾਂ ਜ਼ਿੰਦਗੀ ਵਿਚ ਤੁਹਾਨੂੰ ਕੋਈ ਨਾ ਕੋਈ ਬੰਦਾ ਅਜਿਹਾ ਜ਼ਰੂਰ ਮਿਲਿਆ ਹੋਵੇਗਾ। ਗੁਰੂ ਸਾਹਿਬ ਨੇ ਬਾਣੀ ਵਿਚ ਬਚਨ ਕਿਹਾ ਹੈ ਕਿ ਬੰਦੇ ਰੰਗ ਬੜਾ ਬਦਲਦੇ ਹਨ। ਕਿਵੇਂ ? ਕਹਿੰਦੇ ਹਨ ਕਿ ਜੇਕਰ ਤੂੰ ਉਹਨਾਂ ਲੋਕਾਂ ਨੂੰ ਕੁਝ ਖਾਣ ਨੂੰ ਦੇ ਦੇਵੇਂ, ਉਹਨਾਂ ਦੀ ਜੇਬ ਗਰਮ ਕਰ ਦੇਵੇਂ ਤਾਂ ਉਹ ਜਿੱਥੇ ਜਾਣਗੇ ਤੇਰੀਆਂ ਸਿਫ਼ਤਾਂ ਦੇ ਪੁੱਲ ਬੰਨ੍ਹਣਗੇ। ਇੰਨੀ ਸਿਫ਼ਤ ਕਰਨਗੇ ਕਿ ਜ਼ਮੀਨ ਤੋਂ ਚੁੱਕ ਕੇ ਆਸਮਾਨ ਤੱਕ ਲਿਆ ਬਿਠਾਉਣਗੇ ਕਿ ਇਸ ਦੇ ਵਰਗਾ ਬੰਦਾ ਕੋਈ ਨਹੀਂ। ਮੈਂ ਜਦੋਂ ਵੀ ਇਸ ਦੇ ਘਰ ਗਿਆ, ਇਸਨੇ ਮੈਨੂੰ ਕਦੀ ਖ਼ਾਲੀ ਨਹੀਂ ਮੋੜਿਆ। ਪਿਆਰਿਉ ! ਜਿੰਨੀ ਦੇਰ ਤੱਕ ਖਾਣ-ਪਾਣ ਨੂੰ ਦਿਉਗੇ, ਉੱਨੀ ਦੇਰ ਤੱਕ ਤੁਹਾਡੀਆਂ ਸਿਫ਼ਤਾਂ ਦਿਨ ਰਾਤ ਕਰਨਗੇ। ਜਿਸ ਦਿਨ ਉਹਨਾਂ ਦੀ ਕਰਤੂਤ ਜਾਣ ਕੇ ਆਪਣਾ ਹੱਥ ਪਿੱਛੇ ਖਿੱਚ ਲਉਗੇ ਤਾਂ ਉਹੀ ਬੰਦੇ ਚੁਰਸਤੇ ਵਿਚ ਖਲੋ ਕੇ ਕਹਿਣਗੇ ਕਿ ਮੈਂ ਤਾਂ ਭੁਲੇਖੇ ਵਿਚ ਪੈ ਗਿਆ, ਇਸ ਦੇ ਵਰਗਾ ਤਾਂ ਗੰਦਾ ਬੰਦਾ ਦੁਨੀਆਂ ਵਿਚ ਕੋਈ ਹੋਣਾ ਨਹੀਂ। ਗੁਰੂ ਜੀ ਨੇ ਕਿਹਾ ਕਿ ਆਪਣਾ ਆਪ ਨਹੀਂ ਪਛਾਣਦੇ। ਹਜ਼ੂਰ ਦੀ ਬਾਣੀ ਵਿਚ ਅਸੀਂ ਬਚਨ ਪੜ੍ਹਦੇ ਹਾਂ ਕਿ-

*ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ॥*

(ਅੰਗ ੯੫੯)

ਜਿਹੜੀ ਦੋਸਤੀ ਮਾਇਆ 'ਤੇ ਖਲੋਤੀ ਹੈ, ਉਹ ਕਦੀ ਸੱਚੀ ਦੋਸਤੀ ਨਹੀਂ ਹੋ ਸਕਦੀ। ਦੁਨੀਆਂ ਵਿਚ ਜੇਕਰ ਰੁਪਈਏ ਕਰਕੇ ਕਿਸੇ ਨੂੰ ਮਿੱਤਰ ਬਣਾਉਂਦੇ ਹਾਂ ਤਾਂ ਉਹ ਸੱਚੀ ਮਿੱਤਰਤਾ ਨਹੀਂ। ਦੁਨੀਆਦਾਰਾਂ ਦੀ ਤਾਂ ਗੱਲ ਛੱਡੋ, ਜੇਕਰ ਰੁਪਈਏ ਕਰਕੇ ਰੱਬ ਨਾਲ ਤੇ ਗੁਰੂ ਨਾਲ ਦੋਸਤੀ ਪਾਉਂਦੇ ਹਾਂ ਤਾਂ ਬਾਬਾ ਜੀ ਨੇ ਕਿਹਾ ਹੈ ਕਿ ਲਾਲਚ ਕਰਕੇ ਰੱਬ ਦੀ ਵੀ ਦੋਸਤੀ ਤੇਰੇ ਨਾਲ ਨਹੀਂ ਨਿਭੇਗੀ।

*ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ॥*
*ਜਿਚਰੁ ਪੈਨਨਿ ਖਾਵਨ੍ਹੇ ਤਿਚਰੁ ਰਖਨਿ ਗੰਢੁ॥*
*ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ॥*

(ਅੰਗ ੯੫੯)

ਜਿਸ ਦਿਨ ਤੂੰ ਕੋਈ ਕੰਮ ਨਾ ਸਾਰਿਆ, ਯਾਦ ਰੱਖੀਂ ਇਹ ਲੋਕ ਇਕ ਖਿਨ ਵਿਚ ਤੇਰੇ ਲਈ ਆਪਣੀ ਜ਼ਬਾਨ ਤੋਂ ਮੰਦਾ ਬੋਲਣਗੇ। ਸਾਹਿਬ ਨੇ ਬਚਨ ਕੀਤੇ ਹਨ-

*ਸੁਧਿ ਮਤਿ ਕਰਤੈ ਸਭ ਹਿਰਿ ਲਈ ਬੋਲਨਿ ਸਭੁ ਵਿਕਾਰੁ॥*
*ਦਿਤੈ ਕਿਤੈ ਨ ਸੰਤੋਖੀਅਹਿ ਅੰਤਰਿ ਤਿਸਨਾ ਬਹੁ ਅਗਿਆਨੁ ਅੰਧਾਰੁ॥*

(ਅੰਗ ੩੧੬)

ਜਿਹੜਾ ਮੂਲ ਤੋਂ ਭੁੱਲ ਗਿਆ, ਉਹ ਰੱਬ ਦੇ ਦਿੱਤੇ ਹੋਏ 'ਤੇ ਕਦੀ ਸੰਤੋਖ ਨਹੀਂ ਕਰਦਾ। ਵੈਸੇ ਬੰਦੇ ਦਾ ਇਕ ਸੁਭਾਅ ਹੈ ਕਿ ਜੋ ਕੁਝ ਇਸਨੂੰ ਪ੍ਰਾਪਤ ਹੈ, ਉੱਧਰ ਕਦੀ ਝਾਤੀ ਨਹੀਂ ਮਾਰਦਾ। ਜੋ ਲੋਕਾਂ ਕੋਲ ਹੈ ਤੇ ਆਪਣੇ ਕੋਲ ਨਹੀਂ, ਉਸ ਨੂੰ ਯਾਦ ਕਰ ਕਰ ਕੇ ਪ੍ਰਮਾਤਮਾ ਨੂੰ ਉਲਾਹਮੇ ਦਿੰਦਾ ਹੈ। ਦੂਜਾ, ਜੋ ਕੁਝ ਇਸ ਨੂੰ ਮਿਲ ਜਾਏ, ਕਈ ਵਾਰੀ ਉਸ ਮਿਲੀ ਹੋਈ ਚੀਜ਼ ਨੂੰ ਸਭ ਕੁਝ ਸਮਝ ਲੈਂਦਾ ਹੈ ਤੇ ਜਿਸ ਪ੍ਰਮਾਤਮਾ ਨੇ ਦਿੱਤਾ ਹੈ, ਉਸ ਦੀ ਕਦੀ ਕੀਮਤ ਨਹੀਂ ਜਾਣਦਾ।

ਗੁਰੂ ਸਾਹਿਬ ਨੇ ਮਨਮੁਖ ਦੀ ਪਰਿਭਾਸ਼ਾ ਜਿੱਥੇ ਕਈ ਕਈ ਲੰਮੇਰੇ ਸ਼ਬਦਾਂ ਵਿਚ ਦਿੱਤੀ ਹੈ, ਉਥੇ ਇਕ ਇਕ ਤੁੱਕ ਵਿਚ ਵੀ ਦੱਸ ਦਿੱਤਾ ਹੈ ਕਿ ਮਨਮੁਖ ਬਿਰਤੀ ਕੀ ਹੈ। ਗੁਰੂ ਅਰਜਨ ਸਾਹਿਬ ਜੀ ਦਾ ਬਚਨ ਆਉਂਦਾ ਹੈ-

*ਦੇਂਦੇ ਥਾਵਹੁ ਦਿਤਾ ਚੰਗਾ*

ਜਿਸ ਥਾਂ ਤੋਂ ਦਾਤ ਮਿਲੀ ਉਸ ਥਾਂ ਨੂੰ ਤਾਂ ਚੰਗਾ ਨਾ ਸਮਝਿਆ। ਜਿਹੜੀ ਦਾਤ ਮਿਲੀ ਉਸ ਨੂੰ ਚੰਗਾ ਜਾਣ ਲਿਆ।

## ਮਨਮੁਖਿ ਐਸਾ ਜਾਣੀਐ॥

(ਅੰਗ ੧੩੮)

ਇਹ ਹਨ ਮਨਮੁਖ ਦੇ ਲੱਛਣ। ਹਜ਼ੂਰ ਕਹਿੰਦੇ ਹਨ ਕਿ ਜੇ ਮਨਮੁਖ ਬਿਰਤੀ ਮੰਨ ਲਿਆ ਜਾਏ ਕਿਸੇ ਸੰਗਤ ਵਿਚ ਆ ਵੀ ਜਾਏ ਤਾਂ ਤੁਸੀਂ ਕਦੀ ਤਜਰਬਾ ਕਰਿਉ, ਇਕ ਸੰਗਤ ਵਿਚ ਆਉਂਦੇ ਹਨ ਨੇਮੀ। ਨੇਮੀ ਬੰਦੇ ਪ੍ਰੇਮੀ ਬਣ ਜਾਂਦੇ ਹਨ। ਜਿੱਥੇ ਨੇਮ ਹੈ, ਉਥੇ ਪ੍ਰੇਮ ਜ਼ਰੂਰ ਉਪਜੇਗਾ ਤੇ ਜਿੱਥੇ ਪ੍ਰੇਮ ਬਣ ਜਾਏ, ਉਥੇ ਕਦੀ ਨੇਮ ਦੀ ਕੁਤਾਹੀ ਨਹੀਂ ਆਉਂਦੀ। ਕਈ ਵਾਰੀ ਅਸੀਂ ਦੁੱਖ ਸੁੱਖ ਵੇਲੇ ਗੁਰੂ ਸੰਗਤ ਤੇ ਕੀਰਤਨ ਦਾ ਆਸਰਾ ਲੈਂਦੇ ਹਾਂ। ਜਿਹੜੇ ਬੰਦੇ ਕਦੀ ਗੁਰੂ ਕੋਲ ਨਹੀਂ ਆਏ, ਸੰਗਤ ਵਿਚ ਨਹੀਂ ਆਏ, ਕਦੀ ਨਾਮ ਨਹੀਂ ਜੱਪਿਆ ਅਤੇ ਜੇ ਮੰਨ ਲਉ ਉਸ ਨੂੰ ਕਿਸੇ ਨੇ ਮਰਨੇ 'ਤੇ, ਕਿਸੇ ਦੇ ਭੋਗ 'ਤੇ, ਕਿਸੇ ਨੇ ਜਨਮ ਦਿਨ 'ਤੇ ਸੱਦਾ ਪੱਤਰ ਦਿੱਤਾ ਹੈ ਤਾਂ ਸਮਾਜਿਕ ਤੌਰ 'ਤੇ ਆਉਣਾ ਪੈਂਦਾ ਹੈ। ਉਹਨਾਂ ਬੰਦਿਆਂ ਨੂੰ ਕਦੀ ਸੰਗਤ ਵਿਚ ਬੈਠਿਆਂ ਦੇਖਿਉ। ਉਹ ਜਾਂ ਤਾਂ ਚਾਰ-ਚੁਫੇਰੇ ਝਾਕੀ ਜਾਣਗੇ ਜਾਂ ਆਪਣੇ ਅੰਗ ਖੁਰਕੀ ਜਾਣਗੇ। ਕਦੀ ਹੱਥਾਂ ਨਾਲ ਕਿਸੇ ਚੀਜ਼ ਨੂੰ ਛੇੜੀ ਜਾਣਗੇ। ਇਥੋਂ ਤੱਕ ਕਿ ਸਾਹਮਣੇ ਕੋਈ ਪ੍ਰੇਮ ਨਾਲ ਭਿੱਜ ਕੇ ਕੀਰਤਨ ਕਰਦਾ ਹੋਵੇਗਾ ਤਾਂ ਉਹ ਕੀਰਤਨ ਵਾਲੇ ਵੱਲ ਦੇਖ ਕੇ ਉਬਾਸੀਆਂ ਲਈ ਜਾਣਗੇ।

ਕਿਉਂ ਨਹੀਂ ਅੰਦਰ ਟਿਕਦਾ ? ਉਹਨਾਂ ਦੀ ਮਜਬੂਰੀ ਹੈ, ਕਿਉਂਕਿ ਰਿਸ਼ਤੇਦਾਰੀ ਹੈ। ਜੇ ਘੰਟਾ ਕੀਰਤਨ ਹੋਇਆ, ਕਥਾ ਹੋਈ ਤਾਂ ਉਹਨਾਂ ਨੂੰ ਬੈਠਣਾ ਪੈਣਾ ਹੈ, ਪਰ ਵਿਚਾਰਿਆਂ ਨੂੰ ਮੌਤ ਦਿੱਸਦੀ ਪਈ ਹੈ, ਬੈਠਾ ਨਹੀਂ ਜਾਂਦਾ। ਗੁਰੂ ਜੀ ਨੇ ਕਿਹਾ ਕਿ ਪ੍ਰਮਾਤਮਾ ਦੀ ਹਜ਼ੂਰੀ ਤੋਂ ਦੂਰੀ ਪੈ ਗਈ। ਰੱਤੀਆਂ ਹੋਈਆਂ ਰੂਹਾਂ ਪ੍ਰੇਮ ਨਾਲ ਭਿੱਜ ਕੇ ਗੁਰੂ ਗੁਰੂ ਜੱਪ ਕੇ ਅੱਗੇ ਚੱਲੀਆਂ ਜਾਣਗੀਆਂ। ਕੁਝ ਬੰਦਿਆਂ ਨੂੰ ਡੇਢ ਘੰਟੇ ਦੇ ਕੀਰਤਨ ਤੋਂ ਬਾਅਦ ਦੇਖੋ ਤਾਂ ਇੰਝ ਲੱਗੇਗਾ ਜਿਵੇਂ ਬਿਲਕੁਲ ਖ਼ੁਸ਼ਕ ਹੈ, ਇਸ ਉੱਪਰ ਕੋਈ ਅਸਰ ਹੀ ਨਹੀਂ ਹੋਇਆ।

ਮਹਾਂ ਪੁਰਸ਼ ਕਮਾਈ ਵਾਲੇ ਇਕ ਦਿਨ ਬਚਨ ਕਰ ਰਹੇ ਸਨ ਕਿ ਜੋ ਕੁਝ ਗੁਰੂ ਕੋਲੋਂ ਲੈ ਕੇ ਜਾਣਾ ਹੈ, ਉਹੀ ਕੁਝ ਘਰ ਦੇ ਮਕਾਨ ਵਿਚ ਰਹਿਣਾ ਹੈ। ਅਸੀਂ ਸੰਗਤ ਵਿਚ ਆਉਂਦੇ ਹਾਂ, ਕੀਰਤਨ-ਕਥਾ ਸੁਣਦੇ ਹਾਂ। ਜੋ ਸੁਣਿਆ ਹੈ, ਯਤਨ ਕਰੀਏ ਕਿ ਜਦੋਂ ਕੀਰਤਨ ਸੁਣਦੇ ਹਾਂ ਤਾਂ ਅੰਦਰੇ ਅੰਦਰ ਸ਼ਬਦ ਰਾਹੀਂ ਅਰਦਾਸਾਂ ਵੀ ਕਰੀਏ ਤੇ ਨਾਮ ਵੀ ਜੱਪਦੇ ਰਹੀਏ। ਅਸੀਂ ਕਹਾਂਗੇ ਕਿ ਕੀਰਤਨ ਸੁਣਦਿਆਂ ਨਾਮ ਜੱਪਣ ਦੀ ਕੀ ਲੋੜ ਹੈ ? ਅੰਦਰ ਟਿੱਕ ਜਾਏ ਤਾਂ ਕੀਰਤਨ ਹੀ ਸਭ ਕੁਝ ਹੈ, ਪਰ ਜੇ ਤੇਰਾ ਅੰਦਰ ਨਹੀਂ ਟਿੱਕਿਆ ਤੇ ਕੰਨਾਂ ਨਾਲ ਕੀਰਤਨ ਸੁਣਦਾ ਹੈਂ ਤਾਂ ਆਪਣੇ ਅੰਦਰ ਤੂੰ ਨਾਮ ਜੱਪੀ ਜਾ। ਅਸੀਂ ਕਹਾਂਗੇ ਕੀਰਤਨ ਵਿਚ ਨਾਮ ਕਿਵੇਂ ? ਜੇ ਕੀਰਤਨ ਸੁਣਦਿਆਂ ਤੇਰਾ ਅੰਦਰ ਦੁਕਾਨ 'ਤੇ ਬੈਠ ਸਕਦਾ ਹੈ, ਜੇ ਕੀਰਤਨ ਸੁਣਦਿਆਂ ਨਿਆਣਿਆਂ ਦੇ ਸਕੂਲ ਵਿਚ ਜਾ ਸਕਦਾ ਹੈ, ਜੇ ਕੀਰਤਨ ਸੁਣਦਿਆਂ ਆਪਣੇ ਮਿੱਤਰਾਂ ਵੈਰੀਆਂ ਨੂੰ ਚੇਤੇ ਕਰ ਸਕਦਾ ਹੈ ਤਾਂ ਕਿੰਨਾ ਚੰਗਾ ਹੋਵੇ, ਮਨ ਨੂੰ ਭਜਾਉਣ ਦੀ ਥਾਂ

ਕੀਰਤਨ ਸੁਣਦਿਆਂ ਵਾਹਿਗੁਰੂ ਸ਼ਬਦ ਵਿਚ ਜੋੜ ਦੇ। ਜਿਉਂ-ਜਿਉਂ ਅੰਦਰੋਂ ਜੁੜਾਂਗੇ ਤਿਉਂ-ਤਿਉਂ ਸੱਚਮੁੱਚ ਉਹ ਰੱਸ ਬਣੇਗਾ।

ਗੁਰੂ ਕਲਗੀਧਰ ਸੱਚੇ ਪਾਤਿਸ਼ਾਹ ਜੀ ਦੇ ਵੇਲੇ ਗਿਆਨੀ ਗਿਆਨ ਸਿੰਘ ਜੀ ਨੇ ਇਕ ਬੜੀ ਭਾਵ ਪੂਰਕ ਸਾਖੀ ਤਵਾਰੀਖ਼ ਗੁਰੂ ਖ਼ਾਲਸਾ ਵਿਚ ਲਿਖੀ ਹੈ। ਉਹ ਲਿਖਦੇ ਹਨ ਕਿ ਹਜ਼ੂਰ ਦੇ ਚਰਨਾਂ ਵਿਚ ਇਕ ਵਾਰੀ ਗੁਰਸਿੱਖਾਂ ਨੇ ਬੇਨਤੀ ਕੀਤੀ, ਸੱਚੇ ਪਾਤਿਸ਼ਾਹ ! ਸੰਗਤ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸਰੀਰ ਆਉਂਦੇ ਹਨ, ਬੈਠਦੇ ਵੀ ਇਕ ਜਗ੍ਹਾ 'ਤੇ ਹਨ, ਪਰ ਵਾਪਿਸ ਜਾਂਦਿਆਂ ਸਾਰਿਆਂ ਦੇ ਅੰਦਰ ਇਕੋ ਜਿਹੇ ਕਿਉਂ ਨਹੀਂ ਹੁੰਦੇ ?

ਸੱਚੇ ਪਾਤਿਸ਼ਾਹ ਜੀ ਨੇ ਇਸ ਗੱਲ ਨੂੰ ਸਮਝਾਉਣ ਲਈ ਬਹੁਤ ਸੋਹਣੀ ਇਕ ਉਦਾਹਰਣ ਦਿੱਤੀ ਸੀ। ਸਾਹਿਬ ਨੇ ਤਿੰਨ ਬਰਤਨਾਂ ਵਿਚ ਪਾਣੀ ਪੁਆਇਆ। ਇਕ ਦੇ ਵਿਚ ਹਜ਼ੂਰ ਨੇ ਮਿੱਠੇ ਪਤਾਸੇ ਰੱਖ ਦਿੱਤੇ। ਦੂਜੇ ਵਿਚ ਇਕ ਮਿੱਟੀ ਦਾ ਢੇਲਾ ਰੱਖ ਦਿੱਤਾ। ਤੀਜੇ ਬਰਤਨ ਵਿਚ ਇਕ ਪੱਥਰ ਰੱਖ ਦਿੱਤਾ। ਕੁਝ ਪਹਿਰ ਬਤੀਤ ਹੋਏ। ਸਤਿਗੁਰੂ ਨੇ ਕਿਹਾ ਆਉ ਗੁਰੂ ਕੇ ਸਿੱਖੋ, ਮੈਂ ਤੁਹਾਡੇ ਸਵਾਲ ਦਾ ਉੱਤਰ ਦੇਣ ਲੱਗਾ ਹਾਂ ਕਿ ਆਉਂਦੇ ਸਾਰੇ ਹਨ, ਸਾਰੇ ਬਾਣੀ ਸੁਣਦੇ ਹਨ, ਪਰ ਤਬਦੀਲੀ ਸਾਰਿਆਂ ਵਿਚ ਕਿਉਂ ਨਹੀਂ ? ਸਤਿਗੁਰੂ ਜੀ ਨੇ ਪਹਿਲਾਂ ਦਿਖਾਇਆ ਪੱਥਰ ਵਾਲਾ ਭਾਂਡਾ। ਬਿਲਕੁਲ ਭਿੱਜ ਗਿਆ ਹੈ, ਇਸ ਨੂੰ ਹੱਥ ਲਾਵਾਂਗੇ ਤਾਂ ਪਤਾ ਨਹੀਂ ਇਹ ਪਿਘਲ ਨਾ ਜਾਏ। ਸਾਹਿਬ ਨੇ ਕਿਹਾ ਪਾਣੀ ਵਿਚ ਪੱਥਰ ਪਿਆ ਕਿਹੋ ਜਿਹਾ ਪ੍ਰਤੀਤ ਹੁੰਦਾ ਹੈ ? ਹਜ਼ੂਰ ਭਿੱਜਾ ਹੈ। ਸੱਚੇ ਪਾਤਿਸ਼ਾਹ ਜੀ ਨੇ ਕਿਹਾ ਬਾਹਰ ਕੱਢੋ। ਜਦੋਂ ਪੱਥਰ ਬਾਹਰ ਕੱਢਿਆ, ਕਹਿਣ ਲੱਗੇ ਇਸ ਨੂੰ ਦੱਬੋ। ਜਦੋਂ ਦਬਾਇਆ ਤਾਂ ਪਿਘਲਣਾ ਕਿੱਥੇ ਸੀ, ਪਾਣੀ ਵਿਚ ਕਈ ਪਹਿਰ ਰਹਿਣ ਦੇ ਬਾਵਜੂਦ ਪੱਥਰ ਫਿਰ ਵੀ ਕਠੋਰ ਦਾ ਕਠੋਰ ਹੀ ਸੀ। ਬਸ ਥੋੜੀ ਜਿਹੀ ਹਵਾ ਲੱਗੀ ਤਾਂ ਪਰਤ ਕੇ ਉਸੇ ਤਰ੍ਹਾਂ ਸੁੱਕ ਗਿਆ ਜਿਵੇਂ ਪਾਣੀ ਵਿਚ ਆਉਣ ਤੋਂ ਪਹਿਲਾਂ ਸੁੱਕਿਆ ਹੋਇਆ ਸੀ।

ਸੱਚੇ ਪਾਤਿਸ਼ਾਹ ਜੀ ਨੇ ਕਿਹਾ ਕਿ ਦੂਜੇ ਬਰਤਨ ਵਿਚ ਹੱਥ ਮਾਰੋ। ਕਹਿਣ ਲੱਗੇ ਮਹਾਰਾਜ, ਮਿੱਟੀ ਦਾ ਢੇਲਾ ਹੈ ਤਾਂ ਕਹਿਣ ਲੱਗੇ ਹੱਥ ਤਾਂ ਮਾਰੋ। ਉਹ ਢੇਲਾ ਤਾਂ ਨਹੀਂ ਸੀ ਪਰ ਮਿੱਟੀ ਖੁਰ ਕੇ ਭਾਂਡੇ ਦੀ ਤਹਿ ਵਿਚ ਜੰਮ ਚੁੱਕੀ ਸੀ। ਕਹਿਣ ਲੱਗੇ ਪਿਘਲੀ ਤਾਂ ਜ਼ਰੂਰ ਹੈ, ਪਰ ਆਪਣੀ ਹੋਂਦ ਨਹੀਂ ਛੱਡੀ। ਤੀਸਰਾ ਸੀ ਪਤਾਸੇ ਵਾਲਾ ਬਰਤਨ। ਕਹਿਣ ਲੱਗੇ ਹੱਥ ਮਾਰੋ, ਥੌਲਿਉਂ ਪਤਾਸਾ ਨਿਕਲ ਆਵੇ। ਸਿੱਖਾਂ ਨੇ ਹੱਥ ਮਾਰੇ, ਪਤਾਸਾ ਹੋਵੇ ਤਾਂ ਨਿਕਲੇ। ਕਹਿਣ ਲੱਗੇ ਇਸਨੇ ਆਪਣਾ ਵਜੂਦ ਖ਼ਤਮ ਕਰ ਦਿੱਤਾ ਹੈ। ਹੱਥ ਮਾਰ ਕੇ ਕੀ ਕੱਢੀਏ ਕੇਵਲ ਪਾਣੀ ਹੀ ਪਾਣੀ ਹੈ।

ਸੱਚੇ ਪਾਤਿਸ਼ਾਹ ਨੇ ਕਿਹਾ, ਕਿ ਤਿੰਨ ਤਰ੍ਹਾਂ ਦੇ ਲੋਕ ਸੰਗਤ ਵਿਚ ਆਉਂਦੇ ਹਨ। ਇਕ ਉਹ ਹਨ ਜਿਹੜੇ ਸੰਗਤ ਵਿਚ ਆਏ, ਇਕ ਦੋ ਘੰਟਾ ਬੈਠੇ ਤੇ ਚਿਹਰੇ ਤੋਂ ਇੰਝ ਲੱਗਣ ਲੱਗਾ ਕਿ ਸ਼ਾਇਦ ਅੰਦਰ ਕਿਤੇ ਸੱਟ ਵੱਜ ਗਈ ਹੈ, ਪਰ ਜਦੋਂ ਬਾਹਰ ਨਿਕਲੇ ਤਾਂ ਉਹੀ ਅੰਦਰ

ਕਠੋਰਤਾ ਤੇ ਜਿਹੜਾ ਸੁੱਕਾਪਣ ਪਹਿਲਾਂ ਸੀ, ਸੰਗਤ ਵਿਚ ਜਾਣ ਤੋਂ ਬਾਅਦ ਉਸੇ ਤਰ੍ਹਾਂ ਫਿਰ ਰੁੱਖੇ ਦਾ ਰੁੱਖਾ ਰਹਿ ਗਿਆ। ਦੂਜੇ ਹਨ ਮਿੱਟੀ ਦੀ ਤਰ੍ਹਾਂ। ਆਏ ਡਲੇ ਸਨ। ਗੁਰੂ ਕੋਲ ਆਏ, ਅੱਖਾਂ ਭਿੱਜ ਗਈਆਂ। ਜਿੰਨੀ ਦੇਰ ਤੱਕ ਗੁਰੂ ਕੋਲ ਬੈਠੇ, ਆਪਣੀਆਂ ਵਾਸ਼ਨਾਵਾਂ ਦਾ ਵਜੂਦ ਵੀ ਖ਼ਤਮ ਕਰਨ ਦਾ ਯਤਨ ਕੀਤਾ, ਪਰ ਹੈਰਾਨਗੀ ਦੀ ਗੱਲ ਕਿ ਢੇਲਾ ਤਾਂ ਖੁਰ ਗਿਆ ਪਰ ਮਿੱਟੀ ਨਹੀਂ ਖੁਰੀ, ਮਿੱਟੀ ਉਸੇ ਤਰ੍ਹਾਂ ਦੀ ਉਸੇ ਤਰ੍ਹਾਂ ਰਹੀ। ਆਏ ਜ਼ਰੂਰ, ਪਰ ਅੰਦਰ ਦੀ ਮੈਲ ਨਾ ਗਈ। ਤੀਸਰੇ ਰੰਗ ਰਤੜੇ, ਪ੍ਰਮਾਤਮਾ ਵਿਚ ਭਿੱਜੇ, ਪਤਾਸੇ ਦੀ ਤਰ੍ਹਾਂ ਆਏ। ਪਾਣੀ ਵਿਚ ਡਿੱਗਿਆ ਹੋਇਆ ਪਤਾਸਾ ਪਾਣੀ ਦਾ ਰੂਪ ਹੋ ਗਿਆ। ਜਿਹੜੇ ਭਾਵਨਾ ਨਾਲ ਆ ਕੇ ਗੁਰੂ ਕੋਲ ਬੈਠੇ, ਆ ਕੇ ਦੇਖਿਆ ਸਰੀਰ ਸੀ ਕੇਵਲ ਪੰਜਾਂ ਤੱਤਾਂ ਦਾ ਭੁਲੇਖਾ ਪਾਉਂਦਾ ਪਰ ਅੰਤਰ ਦੀ ਹੋਂਦ ਖ਼ਤਮ ਕਰਕੇ ਪ੍ਰਮਾਤਮਾ ਦੀ ਹਜ਼ੂਰੀ ਵਿਚ ਸਦੀਵ ਕਾਲ ਲਈ ਟਿੱਕ ਗਏ।

ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ ਕਿ ਅਨੁਭਵ ਤੋਂ ਬਿਨਾਂ ਦੂਰ ਕਹਿਣਾ ਤੇ ਨੇੜੇ ਕਹਿਣਾ ਵੀ ਇਕ ਭੁਲੇਖਾ ਹੈ। ਭਗਤ ਨਾਮਦੇਵ ਜੀ ਦਾ ਪਾਵਨ ਪਵਿੱਤਰ ਬਚਨ ਅਸੀਂ ਪੜ੍ਹਦੇ ਹਾਂ। ਉਹ ਕਹਿੰਦੇ ਹਨ, ਜਦੋਂ ਪ੍ਰਮਾਤਮਾ ਦੀ ਕੋਈ ਵਿਆਖਿਆ ਕਰਦਾ ਹੈ ਤਾਂ ਕੋਈ ਸੱਜਣ ਆਪਣੀ ਰਸਨਾ ਤੋਂ ਕਹਿੰਦਾ ਹੈ ਕਿ ਦੇਖੋ ਕਿਉਂ ਭੁਲੇਖੇ ਵਿਚ ਹੋ, ਰੱਬ ਤਾਂ ਬਿਲਕੁਲ ਨੇੜੇ ਹੈ। ਦੂਜਾ ਕਹਿੰਦਾ ਹੈ, ਛੱਡੋ ਕੀ ਰੱਬ ਨੂੰ ਪਾਉਣਾ ਹੈ। ਇਸਨੇ ਨਾਮ ਜੱਪਿਆ ਨਹੀਂ। ਕਹਿੰਦਾ ਹੈ ਕਿ ਬੜੀ ਔਖੀ ਗੱਲ ਹੈ ਪ੍ਰਮਾਤਮਾ ਨੂੰ ਮਿਲਣਾ। ਬੰਦਾ ਪੁੱਛੇ ਕਿ ਜੇ ਤੂੰ ਚਾਰ ਦਿਨ ਚੱਲਿਆ ਫਿਰ ਤਾਂ ਕਹਿ ਵਾਕਿਆ ਹੀ ਦੂਰ ਹੈ ਤੇ ਦੂਜਾ ਤੂੰ ਨੇੜੇ ਤਾਂ ਹੈਂ ਜੇ ਤੂੰ ਆਪਣੇ ਅੰਤਰ-ਆਤਮੇ ਅਨੁਭਵ ਕੀਤਾ ਹੈ।

ਭਗਤ ਨਾਮਦੇਵ ਜੀ ਨੇ ਕਿਹਾ ਕਿ ਦੋ ਤਰ੍ਹਾਂ ਦੇ ਲੋਕ ਹਨ। ਕੋਈ ਕਹਿ ਰਿਹਾ ਹੈ, ਪ੍ਰਮਾਤਮਾ ਨੇੜੇ ਹੈ ਤੇ ਕੋਈ ਕਹਿੰਦਾ ਹੈ, ਪ੍ਰਮਾਤਮਾ ਬੜੀ ਦੂਰ ਹੈ। ਭਗਤ ਸਾਹਿਬ ਨੇ ਕਿਹਾ ਕਿ ਜੇ ਅਨੁਭਵ ਨਹੀਂ ਤਾਂ ਇਹ ਇਹੋ ਜਿਹੀ ਗੱਪ ਹੈ ਕਿ ਜਿਵੇਂ ਪਾਣੀ ਵਿਚ ਰਹਿਣ ਵਾਲੀ ਮੱਛੀ, ਉਸਦੇ ਸਬੰਧੀ ਕੋਈ ਬੰਦਾ ਬਾਹਰ ਜਾ ਕੇ ਕਹੇ ਕਿ ਅੱਜ ਮੈਂ ਤਾਲਾਬ ਕੋਲ ਗਿਆ ਤਾਂ ਪਾਣੀ ਦੀ ਮੱਛੀ ਪਾਣੀ ਵਿਚੋਂ ਨਿਕਲ ਕੇ ਖਜੂਰ 'ਤੇ ਚੜ੍ਹ ਗਈ। ਜਿਸ ਬੰਦੇ ਨੂੰ ਮੱਛੀ ਦੀ ਜਾਣਕਾਰੀ ਨਹੀਂ, ਮੱਛੀ ਦੇ ਸੁਭਾਅ ਦਾ ਪਤਾ ਨਹੀਂ, ਮੱਛੀ ਦੇ ਜੀਵਨ ਬਾਰੇ ਕੋਈ ਪਤਾ ਨਹੀਂ, ਉਹ ਸੱਚੀ-ਮੁੱਚੀ ਕਹੇਗਾ ਕਿ ਪਾਣੀ ਵਿਚੋਂ ਮੱਛੀ ਨਿਕਲ ਕੇ ਖਜੂਰ 'ਤੇ ਚੜ੍ਹ ਗਈ ਪਰ ਜਿਸ ਨੂੰ ਸਮਝ ਹੈ, ਉਹ ਕਹੇਗਾ ਕਿ ਝੂਠ ਬੋਲਦਾ ਹੈ, ਮੱਛੀ ਤਾਂ ਪਾਣੀ ਤੋਂ ਬਿਨਾਂ ਤੜਫ ਕੇ ਮਰ ਜਾਂਦੀ ਹੈ, ਖਜੂਰ 'ਤੇ ਕਿਵੇਂ ਚੜ੍ਹ ਗਈ। ਸਤਿਗੁਰੂ ਜੀ ਨੇ ਕਿਹਾ-

*ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ॥*
*ਜਲ ਕੀ ਮਾਛੁਲੀ ਚਰੈ ਖਜੂਰਿ॥੧॥*
*ਕਾਂਇ ਰੇ ਬਕਬਾਦੁ ਲਾਇਓ॥*

*ਜਿਨਿ ਹਰਿ ਪਾਇਓ ਤਿਨਹਿ ਛਪਾਇਓ॥ ੧ ॥ ਰਹਾਉ॥*
*ਪੰਡਿਤੁ ਹੋਇ ਕੈ ਬੇਦੁ ਬਖਾਨੈ॥*

(ਅੰਗ ੭੧੮)

ਬੇਦ ਕਹਿ ਰਿਹਾ ਹੈ ਕਿ ਪ੍ਰਮਾਤਮਾ ਨੇੜੇ ਹੈ ਅਤੇ ਗਿਆਨ ਕਹਿ ਰਿਹਾ ਹੈ, ਪ੍ਰਮਾਤਮਾ ਫੁੱਲ ਵਿਚ ਸੁਗੰਧੀ ਦੀ ਤਰ੍ਹਾਂ ਹੈ। ਪ੍ਰਮਾਤਮਾ ਪਰਛਾਵੇਂ ਦੀ ਤਰ੍ਹਾਂ ਹੈ। ਨਾਮਦੇਵ ਕਹਿ ਰਹੇ ਹਨ ਕਿ ਬੇਦ ਕਹਿ ਰਿਹਾ ਹੈ ਪਰ ਤੇਰਾ ਅੰਦਰ ਤਾਂ ਨਹੀਂ ਨਾ ਕਹਿ ਰਿਹਾ।

ਕਈ ਵਾਰੀ ਅਨੁਭਵ ਕੁਝ ਹੁੰਦਾ ਹੈ ਤੇ ਵਿਆਖਿਆ ਕੁਝ ਕੀਤੀ ਜਾਂਦੀ ਹੈ। ਅਨੁਭਵ ਨਵਾਂ ਹੈ। ਇਸ ਕਰਕੇ ਗੁਰੂ ਸਾਹਿਬ ਨੇ ਪ੍ਰਮਾਤਮਾ ਨੂੰ ਕਦੀ ਪੁਰਾਣਾ ਨਹੀਂ ਕਿਹਾ। ਸੱਚ ਨੂੰ ਕਦੀ ਨਹੀਂ ਪੁਰਾਣਾ ਕਿਹਾ। ਸਾਹਿਬ ਨੇ ਕਿਹਾ-

*ਪੰਡਿਤੁ ਹੋਇ ਕੈ ਬੇਦੁ ਬਖਾਨੈ॥*
*ਮੂਰਖੁ ਨਾਮਦੇਉ ਰਾਮਹਿ ਜਾਨੈ॥*

(ਅੰਗ ੭੧੮)

ਮੈਂ ਜਾਣਦਾ ਹਾਂ, ਤੂੰ ਬਖਾਣਦਾ ਹੈਂ। ਸਮਝ ਤਾਂ ਪਵੇਗੀ ਜਿਉਂ-ਜਿਉਂ ਕੋਈ ਜੀਵਨ ਕਮਾਏਗਾ। ਹਜ਼ੂਰ ਨੇ ਪ੍ਰਮਾਣ ਦਿੱਤੇ ਹਨ ਕਿ ਮਨ ਕਦੋਂ ਟਿੱਕਦਾ ਹੈ ਹਜ਼ੂਰੀ ਵਿਚ। ਸੱਚੀਮੁੱਚੀ ਹਜ਼ੂਰੀ ਮੰਗੀਏ। ਜੇ ਮਨ ਦੀ ਹਜ਼ੂਰੀ ਮਿਲ ਜਾਏਗੀ ਤਾਂ ਤਨ ਦੂਰ ਹੋ ਕੇ ਵੀ ਹਾਜ਼ਰੀ ਭਰੀ ਜਾਏਗਾ। ਹੁਣ ਮਾਨੋ ਆਪ ਹਰਿਮੰਦਰ ਸਾਹਿਬ ਆਏ ਹੋ। ਕਿਵੇਂ ਹਾਜ਼ਰੀ ਭਰੀ ਜਾਏ ? ਅਸੀਂ ਪ੍ਰਕਰਮਾ ਵਿਚ ਮੱਥਾ ਟੇਕਦੇ ਹਾਂ। ਪ੍ਰਕਰਮਾ ਸ਼ੁਰੂ ਕਰਦੇ ਹਾਂ ਜਾਂ ਇਸ਼ਨਾਨ ਕਰਦੇ ਹਾਂ। ਇਸ਼ਨਾਨ ਕਰਕੇ ਪ੍ਰਕਰਮਾ ਕਰਦੇ ਹਾਂ ਤੇ ਗੁਰੂ ਗੁਰੂ ਜੱਪਦੇ ਜਾਂਦੇ ਹਾਂ। ਬਾਬਾ ਦੀਪ ਸਿੰਘ ਜੀ ਦੇ ਅਸਥਾਨ ਨੂੰ ਮੱਥਾ ਟੇਕਦੇ ਹਾਂ। ਪ੍ਰਕਰਮਾ ਕਰਦਿਆਂ-ਕਰਦਿਆਂ ਦੇਗ ਲੈਂਦੇ ਹਾਂ। ਉਸ ਤੋਂ ਬਾਅਦ ਦਹਿਲੀਜ਼ 'ਤੇ ਮੱਥਾ ਟੇਕ ਕੇ ਅੰਦਰ ਜਾਂਦੇ ਹਾਂ। ਦੇਗ ਕਰਾ ਕੇ ਅੰਦਰ ਜਾ ਕੇ ਦਹਿਲੀਜ਼ 'ਤੇ ਮੱਥਾ ਟੇਕ ਕੇ ਅਰਦਾਸ ਕਰਦੇ ਹਾਂ। ਕੀਰਤਨ ਹੋ ਰਿਹਾ ਹੈ, ਚੌਂਕੜਾ ਮਾਰ ਕੇ ਬੈਠ ਗਏ। ਇਕ ਘੰਟਾ ਕੀਰਤਨ ਸੁਣਿਆ। ਇਥੇ ਪਹੁੰਚਣ ਲਈ ਪਹਿਲਾਂ ਕੁਝ ਦ੍ਰਿਸ਼ਟਮਾਨ ਕਮਾਈ ਕਰਨੀ ਪਵੇਗੀ। ਨੇਤਰ ਬੰਦ ਕਰਕੇ ਕੀਰਤਨ ਸੁਣਿਆ। ਦੋ ਚਾਰ ਦਿਨ ਉਸ ਥਾਂ ਦੀ ਹਾਜ਼ਰੀ ਭਰੀ ਜਾਉ, ਗੁਰਮੁਖੋ ! ਜਿੱਥੇ ਬੈਠ ਕੇ ਆਪ ਇੰਨੇ ਦਿਨ ਕੀਰਤਨ ਸੁਣੋਗੇ, ਤਨ ਦਾ ਓਲਾ ਉਥੇ ਰਹੇਗਾ। ਆਪ ਜੀ ਵਾਪਿਸ ਘਰ ਵੀ ਚਲੇ ਜਾਉ ਪਰ ਜਿਸ ਵੇਲੇ ਆਪ ਕੀਰਤਨ ਸੁਣਦੇ ਰਹੇ ਉਸ ਵੇਲੇ ਆਪਣੀ ਸੁਰਤ ਜੋੜ ਕੇ ਸੁਰਤ ਨੂੰ ਪ੍ਰਕਰਮਾ ਵਿਚ ਇਸ਼ਨਾਨ ਕਰਾਇਓ। ਭਰੋਸਾ ਕਰਿਉ ਟਿੱਕ ਕੇ ਬੈਠੋਗੇ ਤਾਂ ਕੀਰਤਨ ਦਾ ਆਨੰਦ ਘਰ ਬੈਠਿਆਂ ਵੀ ਆਵੇਗਾ। ਜਿਸ ਥਾਂ 'ਤੇ ਅਸੀਂ ਹੱਥ ਵੀ ਲਾ ਦਿੱਤਾ ਹੈ, ਸਾਡੀ ਹੋਂਦ ਉਥੇ ਰਹਿ ਜਾਂਦੀ ਹੈ। ਅੰਦਰੋਂ ਜੁੜ ਕੇ ਕਦੀ ਸਿੱਜਦਾ ਕਰੋ ਤਾਂ ਤੁਹਾਡੇ ਅੰਦਰ ਨੂੰ ਕੀਰਤਨ ਦਾ ਰੱਸ ਆਏਗਾ। ਇਹ ਹੈ ਹਜ਼ੂਰੀ ਅੰਤਰ-ਆਤਮੇ ਦੀ।

ਮਨਮੁਖ ਬੰਦੇ ਨੇ ਆਪਣਾ ਆਪ ਨਹੀਂ ਪਛਾਣਿਆ, ਪ੍ਰਮਾਤਮਾ ਨੂੰ ਦੂਰ ਸਮਝ ਲਿਆ, ਗੁਰੂ ਦੀ ਸੇਵਾ ਭੁੱਲ ਗਈ ਤੇ ਜਿਸ ਨੂੰ ਸੇਵਾ ਭੁੱਲ ਗਈ, ਉਸ ਦਾ ਮਨ ਗੁਰੂ ਦੀ ਹਜ਼ੂਰੀ ਵਿਚ ਕਿਵੇਂ ਹੋਵੇਗਾ। ਗੁਰੂ ਅਰਜਨ ਦੇਵ ਜੀ ਨੇ ਬਚਨ ਕਿਹਾ ਹੈ, ਅੱਜ ਬੋਲਦੇ ਹਾਂ ਗੁਰੂ ਕੋਲ ਬੈਠਿਆਂ, ਕਹਿੰਦੇ ਨੇ ਤੇਰੀ ਅੱਜ ਹਾਲਤ ਉਸ ਕੁਆਰੀ ਬੱਚੀ ਦੀ ਤਰ੍ਹਾਂ ਹੈ ਜਿਸ ਦਾ ਅਜੇ ਸੰਬੰਧ ਕਿਸੇ ਘਰ ਨਾਲ ਨਹੀਂ ਬਣਿਆ। ਮੰਗਣੀ ਹੋ ਗਈ, ਪਤੀ ਨਹੀਂ ਦੇਖਿਆ। ਸਹੇਲੀਆਂ ਵਿਚ ਬੈਠੀ ਹੈ, ਸਹੇਲੀਆਂ ਕਹਿ ਰਹੀਆਂ ਹਨ, ਤੇਰਾ ਪਤੀ ਅਜਿਹਾ ਹੈ। ਉਹਨਾਂ ਦੀਆਂ ਗੱਲਾਂ ਸੁਣ-ਸੁਣ ਕੇ ਹੱਸਦੀ ਹੈ, ਪਰ ਜਿਸ ਦਿਨ ਬਰਾਤ ਆ ਜਾਏ, ਪਤੀ ਆ ਜਾਏ, ਉਸ ਦਿਨ ਆਪਣੇ ਚਿਹਰੇ ਨੂੰ ਢੱਕ ਕੇ ਚੁੱਪ ਕਰ ਜਾਂਦੀ ਹੈ। ਕਹਿਣ ਲੱਗੇ, ਸੰਗਤ ਵਿਚ ਅਜੇ ਬੋਲਦਾ ਹੈ, ਅਜੇ ਹੱਸਦਾ ਵੀ ਹੈ, ਜਿਸ ਦਿਨ ਹਰੀ ਜੀ ਤੇਰੇ ਹਿਰਦੇ ਦੀ ਸੇਜ 'ਤੇ ਆ ਗਏ, ਉਸ ਦਿਨ ਤੇਰੇ ਬੋਲ ਵੀ ਖ਼ਤਮ ਹੋ ਜਾਣਗੇ, ਉਸ ਦਿਨ ਅੱਖਾਂ ਨੀਵੀਆਂ ਪੈ ਜਾਣਗੀਆਂ। ਦੂਜਾ ਬਚਨ ਕੀਤਾ ਕਿ ਸੋਨਾ ਕੁਠਾਲੀ ਵਿਚ ਪਿਆ ਹੈ। ਮੈਲਾ ਹੈ, ਕੁਠਾਲੀ ਵਿਚ ਦੌੜਦਾ ਹੈ। ਤਿੜਕਣ ਦੀ ਆਵਾਜ਼ ਆਉਂਦੀ ਹੈ। ਇਹ ਤਿੜਕੇਗਾ ਅਜੇ ਕਿਉਂਕਿ ਮੈਲ ਨਹੀਂ ਸੜੀ। ਜਿਸ ਦਿਨ ਇਸ ਸੋਨੇ ਦੀ ਮੈਲ ਸੜ ਗਈ, ਇਹ ਤਿੜਕਣਾ ਵੀ ਬੰਦ ਕਰ ਦੇਵੇਗਾ, ਇਹ ਕੁਠਾਲੀ ਵਿਚ ਦੌੜਨਾ ਵੀ ਬੰਦ ਕਰ ਦੇਵੇਗਾ। ਅਜੇ ਤੇਰੇ ਮਨ ਨੇ ਸੰਗਤ ਵਿਚ ਬੈਠਿਆਂ ਤਿੜਕਣਾ ਹੈ। ਜਿਸ ਦਿਨ ਸ਼ਬਦ ਦੇ ਸੇਕ ਨਾਲ ਅੰਦਰ ਸ਼ੁੱਧ ਹੋ ਗਿਆ ਤਾਂ ਨਾ ਫੁਰਨਿਆਂ ਦੀ ਆਵਾਜ਼ ਰਹਿਣੀ ਹੈ, ਨਾ ਮਨ ਦੀ ਭਟਕਣਾ ਰਹਿਣੀ ਹੈ। ਸਾਹਿਬ ਕਹਿਣ ਲੱਗੇ-



*ਅਬ ਮੋਰੋ ਨਾਚਨੋ ਰਹੋ॥...*
*ਕੁਆਰ ਕੰਨਿਆ ਜੈਸੇ ਸੰਗਿ ਸਹੇਰੀ ਪ੍ਰਿਅ ਬਚਨ ਉਪਹਾਸ ਕਹੋ॥*
*ਜਉ ਸੁਰਿਜਨੁ ਗ੍ਰਿਹ ਭੀਤਰਿ ਆਇਓ ਤਬ ਮੁਖੁ ਕਾਜਿ ਲਜੋ॥੧॥*
*ਜਿਉ ਕਨਿਕੋ ਕੋਠਾਰੀ ਚੜਿਓ ਕਬਰੋ ਹੋਤ ਫਿਰੋ॥*
*ਜਬ ਤੇ ਸੁਧ ਭਏ ਹੈ ਬਾਰਹਿ ਤਬ ਤੇ ਥਾਨ ਥਿਰੋ॥ ੨॥*

(ਅੰਗ ੧੨੦੩)

ਹਜ਼ੂਰੀ ਤਾਂ ਨਹੀਂ ਮਨਮੁਖ ਨੂੰ ਮਿਲਦੀ ਪਈ ਕਿਉਂਕਿ ਅਜੇ ਸੋਨੇ ਵਿਚ ਮੈਲ ਹੈ। ਤੇਰੇ ਅੰਦਰ ਦੀ ਬਿਰਤੀ ਮਨਮੁਖੀ ਹੈ। ਜਿਸ ਦਿਨ ਇਹ ਬਿਰਤੀ ਸੜ ਗਈ ਅੰਦਰੋਂ ਸੋਨਾ ਨਿਕਲ ਸਕਦਾ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਚੁੱਕਾਂ ਦੀ ਖਿਮਾਂ!

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਜਾਨੀ ਕੋ ਜਾਨੀ ਸੇ ਮਿਲਾ ਦੋ

ਪਰਮ ਸਨਮਾਨ ਯੋਗ ਚਵਰ ਛੱਤਰ ਤਖ਼ਤ ਦੇ ਮਾਲਕ ਜੁੱਗੋ ਜੁੱਗ ਅਟੱਲ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਆਮ ਤੌਰ 'ਤੇ ਇਨਸਾਨ ਜੇ ਬਹੁਤਾ ਸੁੱਖ ਆ ਜਾਏ ਤਾਂ ਕਈ ਵਾਰੀ ਹਉਮੈ ਵਿਚ ਫਸਿਆ ਪ੍ਰਮਾਤਮਾ ਦੇ ਨਾਮ ਨੂੰ ਭੁੱਲ ਜਾਂਦਾ ਹੈ। ਜੇਕਰ ਇਨਸਾਨ ਕੋਲ ਦੁੱਖ ਆ ਜਾਏ ਤੇ ਕਈ ਵਾਰੀ ਇਨਸਾਨ ਇੰਨਾ ਕੁ ਅੰਦਰੋਂ ਟੁੱਟ ਜਾਂਦਾ ਹੈ ਕਿ ਉਸ ਦੇ ਅੰਦਰ ਦੀ ਹੀਣਤਾ, ਉਸ ਦੇ ਅੰਦਰ ਦਾ ਟੁੱਟਾਪਣ ਉਸ ਨੂੰ ਪ੍ਰਮਾਤਮਾ ਦੇ ਚਰਨਾਂ ਵਿਚ ਜੋੜਨ ਲਈ ਰੁਕਾਵਟ ਬਣ ਜਾਂਦਾ ਹੈ। ਪਰ ਗੁਰੂ ਨਾਨਕ ਸਾਹਿਬ ਜੀ ਦਾ ਅਮੋਲਕ ਬਚਨ ਹੈ ਕਿ ਸਿੱਖ ਦਾ ਹਿਰਦਾ, ਪ੍ਰਭੂ ਪਿਆਰੇ ਦਾ ਹਿਰਦਾ ਜਾਂ ਪ੍ਰਮਾਤਮਾ ਦੇ ਦਰਸ਼ਨਾਂ ਦੀ ਤੜਪ ਰੱਖਣ ਵਾਲੇ ਦਾ ਅੰਦਰ ਕਿਹੋ ਜਿਹਾ ਹੈ। ਸਤਿਗੁਰੂ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਹੈ ਕਿ ਆਮ ਛੋਟੇ ਭਾਂਡੇ, ਚਾਰ ਟਕੇ ਮਿਲ ਜਾਣ, ਘਰ ਵਿਚ ਪੁੱਤਰ-ਧੀ ਆਗਿਆਕਾਰੀ ਹੋਵੇ ਜਾਂ ਸੰਸਾਰ ਦੇ ਅੰਦਰ ਵਿਚਰਦਿਆਂ ਸੁੱਖ ਸਹੂਲਤਾਂ ਮਿਲ ਜਾਣ ਤਾਂ ਥੋੜੀ ਜਿਹੀ ਦਾਤ ਮਿਲਣ ਦੀ ਦੇਰ ਹੈ ਤੇ ਮਨ ਵਿਚ ਇਹ ਖ਼ਿਆਲ ਪਣਪਣ ਲੱਗ ਪੈਂਦਾ ਹੈ ਕਿ ਆਖ਼ਿਰ ਇਹ ਮੇਰੀ ਆਪਣੀ ਮੁਸ਼ੱਕਤ ਹੈ ਪਰ ਹਜ਼ੂਰ ਨੇ ਕ੍ਰਿਪਾ ਭਰਿਆ ਇਹ ਬਚਨ ਕਿਹਾ, ਹੇ ਪ੍ਰਭੂ ! ਜੇਕਰ ਆਪ ਇੰਨੀ ਕੁ ਦਇਆ ਕਰ ਦਿਉ, ਇੰਨਾ ਸੁੱਖ ਸਾਡੀ ਝੋਲੀ ਵਿਚ ਪਾ ਦਿਉ ਕਿ ਲੋਕ ਦੁੱਧ-ਪੁੱਤਰ ਲਈ ਅਰਦਾਸ ਕਰਦੇ ਹਨ, ਜਿੰਨੇ ਪਾਣੀ ਦੇ ਦਰਿਆ, ਜਿੰਨੀਆਂ ਨਿਰਮਲ ਨੀਰ ਦੀਆਂ ਨਦੀਆਂ ਵਹਿ ਰਹੀਆਂ ਹਨ, ਜੇ ਤੁਸੀਂ ਮੇਹਰ ਕਰੋਗੇ ਤਾਂ ਸਾਰਾ ਪਾਣੀ ਦੁੱਧ ਬਣ ਜਾਇਗਾ। ਹਜ਼ੂਰ ਕ੍ਰਿਪਾਲੂ ਜੀ ਦੇ ਬਚਨ ਹਨ-

*ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ॥*

(ਅੰਗ ੧੪੧)

ਵੈਸੇ ਧੇਣਵਾ ਦਾ ਅੱਖਰੀ ਅਰਥ ਹੁੰਦਾ ਹੈ ਗਾਂ। ਇਸ ਦਾ ਭਾਵ ਅਰਥ ਕਰਾਂਗੇ ਦੁੱਧ ਦੇਣ ਵਾਲੀ ਗਾਂ। ਜੇ ਸਾਰੀਆਂ ਨਦੀਆਂ ਗਾਵਾਂ ਬਣ ਜਾਣ। ਸੁੰਮ ਦਾ ਅਰਥ ਸਮੁੰਦਰ ਨਹੀਂ। ਸੁੰਨ ਦਾ ਅਰਥ ਹੈ ਇਥੇ ਪਹਾੜਾਂ ਵਿਚੋਂ ਫੁੱਟੇ ਹੋਏ ਪਾਣੀ ਦੇ ਚਸ਼ਮੇ ਜੇ ਸਾਰੇ ਘਿਉ ਬਣ ਜਾਣ।

*ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ॥*

ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ॥
ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ॥ ੧॥

(ਅੰਗ ੧੪੧)

ਮੇਰੇ ਅੰਦਰ ਦਾ ਚਾਉ ਆਪ ਜੀ ਦੀ ਬੰਦਗੀ ਹੋਵੇ। ਮਨੁੱਖੀ ਮਨ ਵਿਚ ਇਹ ਖ਼ਿਆਲ ਉਪਜੇਗਾ ਕਿ ਜਿਸ ਬੰਦੇ ਨੂੰ ਇੰਨਾ ਧਨ ਮਿਲ ਜਾਏ, ਇੰਨੀਆਂ ਸਹੂਲਤਾਂ ਮਿਲ ਜਾਣ, ਉਹ ਤਾਂ ਬਦੋਬਦੀ ਪ੍ਰਮਾਤਮਾ ਵਾਲੇ ਪਾਸੇ ਜਾਏਗਾ, ਕਿਉਂਕਿ ਉਸ ਨੂੰ ਕਿਸੇ ਦੀ ਮੁਥਾਜੀ ਨਹੀਂ, ਕਿਸੇ ਚੀਜ਼ ਦੀ ਕਮੀ ਨਹੀਂ। ਪਰ ਸਤਿਗੁਰੂ ਜੀ ਨੇ ਇਸੇ ਹੀ ਵਾਰ ਵਿਚ ਇਕ ਹੋਰ ਸਲੋਕ ਇਕ ਪਉੜੀ ਨਾਲ ਦਰਜ ਕੀਤਾ। ਇਹ ਸਨ ਆਪ ਦੇ ਸੁੱਖ ਪਰ ਗੁਰੂ ਨਾਨਕ ਸਾਹਿਬ ਨੇ ਫ਼ੁਰਮਾਇਆ ਕਿ ਹੇ ਪ੍ਰਭੂ ! ਜੇਕਰ ਸਾਡੇ ਸਰੀਰ ਨੂੰ ਸਿਰ ਤੋਂ ਲੈ ਕੇ ਪੈਰਾਂ ਤੱਕ ਤੇ ਪੈਰਾਂ ਤੋਂ ਲੈ ਕੇ ਸਿਰ ਤੱਕ ਅਜਿਹਾ ਰੋਗ ਲੱਗ ਜਾਏ, ਜਿਸ ਸਬੰਧੀ ਵੈਦ, ਡਾਕਟਰ, ਹਕੀਮ ਸਾਰੇ ਇਕ ਜ਼ਬਾਨ ਵਿਚ ਕਹਿਣ ਕਿ ਜਿਸ ਰੋਗ ਨਾਲ ਤੇਰਾ ਤਨ ਗ੍ਰਸਿਆ ਹੈ, ਇਸ ਰੋਗ ਦਾ ਦੁਨੀਆਂ ਵਿਚ ਕੋਈ ਇਲਾਜ ਨਹੀਂ ਤਾਂ ਵੀ ਹੇ ਪ੍ਰਭੂ ! ਅੱਤ ਦੇ ਸੁੱਖ ਵਿਚ ਵੀ ਆਪ ਨੂੰ ਆਰਾਧਾਂ ਤੇ ਜੇ ਅੱਤ ਦਾ ਦੁੱਖ ਆ ਜਾਏ ਤਾਂ ਵੀ ਆਪ ਜੀ ਦੀ ਹੀ ਅਰਾਧਨਾ ਕਰਾਂ।

ਸਿਦਕ, ਭਰੋਸਾ ਤੇ ਅੰਦਰ ਦਾ ਇਸ਼ਕ ਕੇਵਲ ਬਾਹਰ ਦੇ ਪਦਾਰਥਾਂ ਦਾ ਮੁਥਾਜ ਨਹੀਂ। ਜੋ ਅੰਦਰ ਦੀ ਪ੍ਰੀਤ ਹੈ, ਉਹ ਬਾਹਰ ਦੀ ਹਰ ਸਹੂਲਤ ਨੂੰ ਅਤੇ ਬਾਹਰ ਦੇ ਹਰ ਦੁੱਖ ਨੂੰ ਚੀਰ ਕੇ ਵੀ ਪ੍ਰਮਾਤਮਾ ਵਾਲੇ ਪਾਸੇ ਤੁਰੇ। ਸਰੀਰ ਨੂੰ ਰੋਗ ਲੱਗ ਗਿਆ ਹੈ, ਡਾਕਟਰ-ਹਕੀਮ ਕਹਿੰਦੇ ਹਨ ਕਿ ਇਸ ਦਾ ਇਲਾਜ ਕੋਈ ਨਹੀਂ, ਪਰ ਪ੍ਰਭੂ ! ਇਹ ਗੱਲ ਸੁਣ ਕੇ ਕਿ ਮੇਰਾ ਤਨ ਰੋਗ ਨੇ ਖਾ ਲਿਆ ਹੈ, ਫਿਰ ਵੀ ਤੇਰੇ ਵਾਲੇ ਪਾਸਿਉਂ ਕਦੀ ਮੂੰਹ ਨਹੀਂ ਮੋੜਾਂਗਾ। ਸਰੀਰ ਰੋਗੀ ਹੋ ਗਿਆ ਤੇ ਜ਼ਾਲਮ ਰਾਜੇ ਮੇਰੇ 'ਤੇ ਜਾਣ-ਬੁੱਝ ਕੇ ਤਸ਼ੱਦਦ ਕਰਦੇ ਪਏ ਹਨ, ਮਾਰਨ ਲਈ ਆਉਂਦੇ ਹਨ, ਪਰਿਵਾਰ 'ਤੇ ਜ਼ੁਲਮ ਕਰਦੇ ਹਨ ਅਤੇ ਤੀਸਰਾ ਬਚਨ ਕਿਹਾ ਕਿ ਲੋਕ ਗ੍ਰਹਿ-ਚਾਲ ਨੂੰ ਬੜੀ ਮਹੱਤਤਾ ਦਿੰਦੇ ਹਨ। ਜੇ ਰਾਹੂ-ਕੇਤੂ ਵੀ ਮੇਰੇ ਵਿਰੋਧ ਵਿਚ ਚੱਲ ਪੈਣ ਤਾਂ ਮਾਲਕਾ ! ਇੰਨਾ ਦੁੱਖ ਹੰਢਾ ਕੇ ਵੀ ਕੇਵਲ ਆਪ ਜੀ ਦੇ ਚਰਨਾਂ ਦਾ ਭਰੋਸਾ ਤੇ ਤੁਹਾਡੇ ਨਾਮ ਦੀ ਤਾਂਘ ਰੱਖ ਕੇ ਜੀਵਾਂਗਾ। ਪਹਿਲਾਂ ਸੀ ਅੱਤ ਦਾ ਸੁੱਖ, ਹੁਣ ਹੈ ਅੱਤ ਦਾ ਦੁੱਖ।

ਜੇ ਦੇਹੈ ਦੁਖੁ ਲਾਈਐ

ਜੇ ਸਰੀਰ ਨੂੰ ਰੋਗ ਲੱਗ ਜਾਏ-

ਪਾਪ ਗਰਹ ਦੁਇ ਰਾਹੁ॥
ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ॥
ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ॥੩॥

(ਅੰਗ ੧੪੨)

ਆਪ ਜੀ ਦਾ ਸਿਮਰਨ ਮੇਰੀ ਜ਼ਿੰਦਗੀ ਦਾ ਆਧਾਰ ਹੈ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਬੰਦੀਛੋੜ ਜੀ ਦੇ ਚਰਨਾਂ ਵਿਚ ਵੀ ਅਨੇਕਾਂ ਪ੍ਰੇਮ ਭਾਵਨਾ ਵਾਲੇ ਜਗਿਆਸੂ ਆਏ। ਉਹਨਾਂ ਵਿਚੋਂ ਉਹ ਵੀ ਲੋਕ ਸਨ ਜਿਹੜੇ ਇਸਲਾਮੀ ਮੱਤ ਨਾਲ ਸੰਬੰਧਿਤ ਸਨ। ਪਰ ਜਦੋਂ ਉਹਨਾਂ ਦੇ ਹਿਰਦੇ ਵਿਚ ਪਿਆਰੇ ਨੂੰ ਮਿਲਣ ਦੀ ਤਾਂਘ ਉਪਜੀ ਤਾਂ ਬੰਦੀਛੋੜ ਦਾਤਾ ਨੇ, ਮੀਰੀ ਪੀਰੀ ਦੇ ਸੁਆਮੀ ਨੇ ਉਹਨਾਂ ਹਿਰਦਿਆਂ ਦੇ ਅੰਦਰ ਰੂਹਾਨੀਅਤ ਦਾ ਦੀਵਾ ਬਾਲਿਆ। ਇਕ ਖ਼ੁਆਜਾ ਰੌਸ਼ਨ ਕਸ਼ਮੀਰੀ ਤੇ ਦੂਜੇ ਹਨ ਸੱਯਦ ਜਾਨੀ ਸ਼ਾਹ। ਇਹ ਦੋ ਮੁਸਲਮਾਨ ਦਰਵੇਸ਼ ਗੁਰੂ ਦਰਬਾਰ ਵਿਚ ਆਏ ਤੇ ਇਹਨਾਂ ਦੋਨਾਂ ਦਾ ਜੀਵਨ ਬੜਾ ਪਵਿੱਤਰ ਹੈ। ਖ਼ੁਆਜਾ ਰੌਸ਼ਨ ਕਸ਼ਮੀਰੀ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰ ਵਿਚ ਆਇਆ। ਇਸ ਦੇ ਅੰਦਰ ਰੱਬ ਨੂੰ ਮਿਲਣ ਦੀ ਤਾਂਘ ਸੀ। ਬੜੀਆਂ ਥਾਵਾਂ 'ਤੇ ਗਿਆ ਪਰ ਅੰਦਰ ਦੀ ਭੁੱਖ ਨਾ ਮਿਟੀ। ਮੀਰੀ ਪੀਰੀ ਦੇ ਦਾਤੇ ਦੇ ਘਰ ਆਇਆ ਤਾਂ ਇਹ ਸਤਿਗੁਰੂ ਦੇ ਘੋੜਿਆਂ ਦੀ ਸੇਵਾ ਵਿਚ ਲੱਗ ਗਿਆ। ਧੰਨ ਗੁਰੂ ਹਰਿਗੋਬਿੰਦ ਸਾਹਿਬ ਰੋਜ਼ਾਨਾ ਘੋੜੇ ਦੀ ਅਸਵਾਰੀ ਕਰਦੇ ਸਨ। ਇਸਦੇ ਮਨ ਵਿਚ ਆਇਆ ਕਿ ਸੱਚੇ ਪਾਤਿਸ਼ਾਹ ਰੋਜ਼ ਘੋੜੇ 'ਤੇ ਬਾਹਰ ਜਾਂਦੇ ਹਨ। ਕਿੰਨਾ ਚੰਗਾ ਹੋਵੇ ਮਨਾ ਕਿ ਸਤਿਗੁਰੂ ਦੇ ਘੋੜਿਆਂ ਦੀ ਸੇਵਾ ਕਰ ਲੈ। ਹੁਣ ਘੋੜਿਆਂ ਦੀ ਸੇਵਾ ਇਕ ਬਿੱਦ ਸੀ ਕਿ ਗੁਰੂ ਦੇ ਚਰਨਾਂ ਵਿਚੋਂ ਦੀਦਾਰ ਦੀ ਝੋਲੀ ਭਰਨੀ। ਜਦੋਂ ਸਤਿਗੁਰੂ ਜੀ ਘੋੜੇ 'ਤੇ ਅਸਵਾਰ ਹੋ ਕੇ ਜਾਣ ਤਾਂ ਖ਼ੁਆਜਾ ਰੌਸ਼ਨ ਪਿੱਛੇ ਦੌੜ ਕੇ ਜਾਂਦਾ ਸੀ। ਜੇ ਕਿਸੇ ਨੇ ਰੋਕਣਾ ਤਾਂ ਇਸ ਨੇ ਇਕੋ ਗੱਲ ਕਹਿਣੀ ਕਿ ਮੇਰੇ ਅੰਦਰ ਦਾ ਚਾਉ ਹੈ, ਇਹ ਮਜਬੂਰੀ ਨਹੀਂ।

ਇਕ ਦਿਨ ਸੱਚੇ ਪਾਤਿਸ਼ਾਹ ਨੇ ਪੁੱਛ ਲਿਆ ਕਿ ਕਿਉਂ ਇੰਨੇ ਦੂਰ ਨੰਗੇ ਪੈਰੀਂ ਦੌੜਦਾ ਹੈਂ ? ਤੂੰ ਥੱਕਦਾ ਨਹੀਂ ? ਕੀ ਤੇਰੇ ਸਰੀਰ ਨੂੰ ਥਕਾਵਟ ਮਹਿਸੂਸ ਨਹੀਂ ਹੁੰਦੀ ? ਹੱਥ ਜੋੜ ਕੇ ਕਿਹਾ, ਸੱਚੇ ਪਾਤਿਸ਼ਾਹ ! ਯਕੀਨ ਜਾਣਿਉ, ਪਹਿਲਾਂ ਜਦੋਂ ਦਰਬਾਰ ਵਿਚ ਆਇਆ ਸੀ, ਅਜੇ ਇੰਨੀ ਭਾਵਨਾ ਨਹੀਂ ਬਣੀ ਸੀ, ਹੁਣ ਜਿੰਨੇ ਕਦਮ ਵੀ ਆਪ ਜੀ ਦੇ ਪਿੱਛੇ ਚੱਲਦਾ ਹਾਂ ਤਾਂ ਮੈਨੂੰ ਇੰਝ ਪ੍ਰਤੀਤ ਹੋ ਰਿਹਾ ਹੈ ਕਿ ਉੱਨੇ ਕਦਮ ਮੈਂ ਅੱਲਾਹ ਦੇ ਘਰ ਦੇ ਨੇੜੇ ਹੁੰਦਾ ਪਿਆ ਹਾਂ। ਇਸ ਰਸਤੇ 'ਤੇ ਚੱਲਿਆਂ ਮੈਨੂੰ ਸੁੱਖ-ਸ਼ਾਂਤੀ ਮਿਲਦੀ ਹੈ।

*ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ॥*

ਪਰ ਇਸ ਗੁਰਮੁਖ ਨੇ ਤਾਂ ਅਨੁਭਵ ਕਰ ਲਿਆ-

*ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ*

ਆਪ ਜੀ ਦੇ ਮਾਰਗ 'ਤੇ ਚਲਦਿਆਂ ਮੇਰੇ ਅੰਦਰ ਨੂੰ ਠੰਢ ਪੈਂਦੀ ਹੈ-

*ਗੁਰ ਦਰਸਨੁ ਦੇਖਿ ਨਿਹਾਲੀ॥ ੧॥*

(ਅੰਗ ੯੬੪)

ਉਥੇ ਕਹਿੰਦੇ ਹਨ ਕਿ ਹਜ਼ੂਰ ਨੇ ਇਸ ਦੀ ਭਾਵਨਾ ਦੇਖ ਕੇ ਖ਼ੁਆਜਾ ਰੌਸ਼ਨ ਕਸ਼ਮੀਰੀ ਦੇ ਸਿਰ 'ਤੇ ਹੱਥ ਰੱਖਿਆ। ਇਸਨੇ ਹਜ਼ੂਰ ਦੇ ਚਰਨਾਂ ਵਿਚ ਆਪਣਾ ਮਸਤਕ ਝੁਕਾਇਆ ਤੇ ਸਤਿਗੁਰੂ ਨੇ ਇਸ ਦੇ ਹਿਰਦੇ ਵਿਚ ਨਾਮ ਦਾ ਖ਼ਜ਼ਾਨਾ ਬਖ਼ਸ਼ ਦਿੱਤਾ। ਅੰਤਲੇ ਸਮੇਂ ਤੱਕ ਇਹ ਮੁਸਲਮਾਨ ਅੱਲਾਹ ਦੀ ਯਾਦ ਵਿਚ, ਰੱਬ ਦੇ ਸ਼ੁਕਰ ਵਿਚ ਭਿੱਜਾ ਰਿਹਾ। ਇਸ ਦੀ ਕਬਰ ਹੈ। ਲੋਕ ਉਸ ਦੀ ਇਬਾਦਤ ਨੂੰ, ਉਸ ਦੇ ਦਰਵੇਸ਼-ਪੁਣੇ ਨੂੰ ਅੱਜ ਵੀ ਯਾਦ ਕਰਦੇ ਹਨ।

ਜਿਹੜਾ ਨਾਮ ਵਿਚ ਭਿੱਜਾ ਹੋਇਆ ਹੈ, ਉਸ ਦੇ ਸਰੀਰ ਅੰਦਰ ਦੀ ਅਵਸਥਾ ਕੁਝ ਹੋਰ ਹੁੰਦੀ ਹੈ। ਇਕ ਹੋਰ ਸੀ ਸਈਅੱਦ। ਘੁੰਮਦਾ ਘੁਮਾਉਂਦਾ ਅੰਦਰ ਦੀ ਤਾਂਘ ਲੈ ਕੇ ਲੋਕਾਂ ਤੋਂ ਪੁੱਛਦਾ ਪੁਛਾਉਂਦਾ ਕਿ ਕੋਈ ਅਜਿਹਾ ਦਰਵੇਸ਼ ਹੈ ਜਿਹੜਾ ਸਾਈਂ ਦੇ ਚਰਨਾਂ ਵਿਚ ਭਿੱਜਾ ਹੋਵੇ। ਇਹ ਆਇਆ ਖ਼ੁਆਜਾ ਰੌਸ਼ਨ ਕਸ਼ਮੀਰੀ ਦੇ ਕੋਲ। ਇਹ ਮੁਸਲਮਾਨ ਸੱਜਣ ਗੁਰੂ ਤੋਂ ਦਾਤ ਲੈ ਕੇ ਭਿੱਜਾ ਆਪਣੇ ਟਿਕਾਣੇ 'ਤੇ ਬੈਠਾ ਹੈ। ਇਸਨੇ ਆ ਕੇ ਦਰਸ਼ਨ ਕੀਤੇ। ਪਹਿਲੀ ਗੱਲ, ਖ਼ੁਆਜਾ ਰੌਸ਼ਨ ਕਸ਼ਮੀਰੀ ਬੋਲੇ ਕੁਝ ਨਹੀਂ। ਕਿਉਂ ਭਗਤੀ ਵਾਲਾ ਖ਼ਾਮੋਸ਼ ਹੈ ? ਦੋ ਲੋਕ ਹਮੇਸ਼ਾਂ ਖ਼ਾਮੋਸ਼ ਦੇਖੋਗੇ। ਇਕ ਤਾਂ ਅੰਦਰੋਂ ਅੱਤ ਦਾ ਭੁੱਖਾ ਬੰਦਾ, ਨੀਵਾਂ ਬੰਦਾ ਕਦੀ ਜ਼ਬਾਨ ਨਹੀਂ ਖੋਲ੍ਹਦਾ ਤੇ ਦੂਜਾ ਜਿਹੜਾ ਰੱਬ ਦੇ ਰੰਗ ਵਿਚ ਰੱਤਾ ਹੋਇਆ ਹੈ। ਪਰ ਨੀਵੇਂ ਦਾ ਅੰਦਰ ਕੁਝ ਹੋਰ ਹੈ ਅਤੇ ਭਿੱਜੇ ਹੋਏ ਦਾ ਅੰਦਰ ਕੁਝ ਹੋਰ ਹੈ। ਗੁਰਮੁਖ ਜ਼ਬਾਨ ਤੋਂ ਕੁਝ ਬੋਲਦਾ ਤਾਂ ਨਹੀਂ ਹੈ, ਕਿਉਂਕਿ ਉਹ ਚੁੱਪ ਵਿਚ ਵੀ ਪਿਆਰੇ ਦੀ ਯਾਦ ਲੈ ਕੇ ਬੈਠਾ ਹੈ। ਭਾਈ ਗੁਰਦਾਸ ਜੀ ਨੇ ਉਹਨਾਂ ਦੀ ਅਵਸਥਾ ਸਬੰਧੀ ਇਕ ਬਚਨ ਕਿਹਾ ਹੈ-

*ਗੁਰ ਸਿਖੀ ਗੁਰ ਸਿਖ ਸੁਣਿ ਅੰਦਰਿ ਸਿਆਣਾ ਬਾਹਰਿ ਭੋਲਾ॥*
*ਸਬਦਿ ਸੁਰਤਿ ਸਾਵਧਾਨ ਹੋਇ ਵਿਣੁ ਗੁਰਸਬਦਿ ਨ ਸੁਣਈ ਬੋਲਾ॥*
*ਸਤਿਗੁਰ ਦਰਸਨੁ ਦੇਖਣਾ ਸਾਧਸੰਗਤਿ ਵਿਣੁ ਅੰਨਾ ਖੋਲਾ॥*
*ਵਾਹਿਗੁਰੂ ਗੁਰੁ ਸਬਦੁ ਲੈ ਪਿਰਮ ਪਿਆਲਾ ਚੁਪਿ ਚਬੋਲਾ॥*

(ਵਾਰ ੪, ਪਉੜੀ ੧੭)

ਪਹਿਲਾਂ ਰਸਨਾ ਨਾਲ ਜੱਪਦਾ ਹੈ ਤੇ ਜਦੋਂ ਅੰਦਰ ਟਿੱਕ ਜਾਏ ਫਿਰ ਬੁੱਲ ਮੀਟੇ ਹੋਣਗੇ ਪਰ ਮਤ ਸਮਝੋ ਕਿ ਇਸ ਦੀ ਚੁੱਪ ਵਿਚ ਸ਼ਾਇਦ ਸਿਮਰਨ ਨਹੀਂ, ਉਹ ਤਾਂ ਚੁੱਪ ਸਿਮਰਨ ਰਾਹੀਂ ਮਾਲਕ ਦੀ ਯਾਦ ਵਿਚ ਜੁੜਿਆ ਹੈ। ਮਿਰਗ ਦੀ ਨਾਭੀ ਵਿਚ ਕਸਤੂਰੀ ਹੈ ਪਰ ਇਹ ਬਾਹਰ ਦੌੜਦਾ ਹੈ। ਹਰ ਇਕ ਮਿਰਗ ਦੀ ਨਾਭੀ ਵਿਚ ਕਸਤੂਰੀ ਨਹੀਂ। ਜਿਹੜੇ ਕਸਤੂਰੇ ਮਿਰਗ ਹਨ ਉਹਨਾਂ ਦੇ ਜੀਵਨ ਦੇ ਕੁਝ ਲੱਛਣ ਹਨ। ਸ਼ਿਕਾਰੀ ਉਹਨਾਂ ਨੂੰ ਵੱਖਰਾ ਪਹਿਚਾਣ ਲੈਂਦਾ ਹੈ ਤਾਂ ਹੀ ਕਸਤੂਰੇ ਮਿਰਗ ਦੀ ਜਿਸ ਦੀ ਨਾਭੀ ਵਿਚ ਨਾਪਾ ਖੁੱਲ੍ਹਾ ਹੈ, ਉਸ ਦਾ ਸ਼ਿਕਾਰ ਕਰਨ ਲਈ ਦੌੜਦਾ ਹੈ। ਉਸ ਦਾ ਪਹਿਲਾ ਲੱਛਣ ਇਹ ਹੈ ਕਿ ਜਿਸ ਮਿਰਗ ਦੀ ਨਾਭੀ ਵਿਚ ਕਸਤੂਰੀ ਦਾ ਨਾਭਾ ਖੁੱਲ੍ਹ ਗਿਆ, ਉਹ ਕਦੀ ਡਾਰ ਵਿਚ ਨਹੀਂ ਤੁਰਦਾ। ਉਹ ਵੱਖ ਰਹਿਣ ਲੱਗ ਪੈਂਦਾ ਹੈ। ਦੂਜਾ ਉਸ ਦਾ ਲੱਛਣ ਇਹ ਹੈ ਕਿ ਉਹ ਹਮੇਸ਼ਾਂ ਨੀਵੀਂ ਪਾ

ਕੇ ਰੱਖਦਾ ਹੈ। ਤੀਸਰਾ ਲੱਛਣ ਹੈ ਕਿ ਉਹ ਕਦੀ ਤੇਜ਼ ਦੌੜਦਾ ਨਹੀਂ। ਅਸਲ ਵਿਚ ਇਹੀ ਲੱਛਣ ਉਸ ਗੁਰਮੁਖ ਦੇ ਵਿਚ ਹਨ ਜਿਸ ਗੁਰਮੁਖ ਦੇ ਅੰਦਰ ਵਾਹਿਗੁਰੂ ਜੀ ਦੇ ਨਾਮ ਦਾ ਨਾਪਾ ਖੁੱਲ੍ਹ ਗਿਆ। ਇਹੀ ਕਾਰਨ ਹੈ ਕਿ ਭਗਤੀ ਕਰਨ ਵਾਲੇ ਦਾ ਸੰਸਾਰ 'ਤੇ ਛੇਤੀ ਵਸੇਬਾ ਨਹੀਂ ਹੋਇਆ। ਹਮੇਸ਼ਾਂ ਭਗਤੀ ਕਰਨ ਵਾਲੇ ਦਾ ਰਸਤਾ ਸੰਸਾਰ ਤੋਂ ਵੱਖਰਾ ਹੁੰਦਾ ਹੈ। ਕੋਈ ਮਨੁੱਖ ਹੈ ਜਿਹੜਾ ਆਪਣੇ ਮਿੱਤਰਾਂ-ਸੱਜਣਾਂ ਨਾਲ ਹੱਸਦਾ ਹੈ, ਗੱਲਾਂ ਕਰਦਾ ਹੈ ਤੇ ਜਿਸ ਦਿਨ ਸਤਿਗੁਰੂ ਦੀ ਰਹਿਮਤ ਵਰਸਦੀ ਹੈ, ਉਸ ਦਾ ਰਸਤਾ ਦੁਨੀਆਦਾਰਾਂ ਤੋਂ ਵੱਖਰਾ ਹੋ ਜਾਂਦਾ ਹੈ। ਮਿਰਗ ਡਾਰ ਵਿਚ ਉੱਨੀ ਦੇਰ ਤੱਕ ਹੈ ਜਿੰਨੀ ਦੇਰ ਤੱਕ ਨਾਪਾ ਨਹੀਂ ਖੁੱਲ੍ਹਿਆ। ਅੰਦਰ ਸੁਗੰਧੀ ਆਈ ਤਾਂ ਮਿਰਗਾਂ ਦੀ ਡਾਰ ਵਿਚੋਂ ਕਸਤੂਰਿਆ ਮਿਰਗ ਵੱਖਰਾ ਹੋ ਗਿਆ।

ਮੇਰੇ ਗੁਰੂ ਨਾਨਕ ਸਾਹਿਬ ਜੀ ਦਾ ਪ੍ਰਭਾਤੀ ਰਾਗ ਵਿਚ ਇਕ ਬਚਨ ਹੈ। ਜਿਸ ਦੇ ਅੰਦਰ ਕ੍ਰਿਪਾ ਆ ਜਾਏ ਪਿਆਰਿਉ !-

*ਅਪ੍ਰਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ॥*
*ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ ਹਛਨਈ॥ ੧॥*

(ਅੰਗ ੪੦੨)

ਜਿਸ ਦੇ ਅੰਦਰ ਪਿਆਰੇ ਨਾਲ ਪ੍ਰੀਤੀ ਬਣ ਜਾਏ ਉਸਨੂੰ ਕੀ ਲੋੜ ਹੈ ਕਤਾਰਾਂ ਨਾਲ ਜੁੜਨ ਦੀ।

*ਕਹਿ ਕਬੀਰ ਅਬ ਜਾਨਿਆ॥*
*ਜਬ ਜਾਨਿਆ ਤਉ ਮਨੁ ਮਾਨਿਆ॥*
*ਮਨ ਮਾਨੇ ਲੋਗੁ ਨ ਪਤੀਜੈ॥*
*ਨ ਪਤੀਜੈ ਤਉ ਕਿਆ ਕੀਜੈ॥*

(ਅੰਗ ੬੫੬)

*ਕਬੀਰ ਲੋਗੁ ਕਿ ਨਿੰਦੈ ਬਪੁੜਾ ਜਿਹ ਮਨਿ ਨਾਹੀ ਗਿਆਨੁ॥*
*ਰਾਮ ਕਬੀਰਾ ਰਵਿ ਰਹੇ ਅਵਰ ਤਜੇ ਸਭ ਕਾਮ॥*

(ਅੰਗ ੧੩੬੬)

*ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ॥*
*ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥*

(ਅੰਗ ੫੨੮)

ਜੇ ਮਿਰਗ ਡਾਰ ਤੋਂ ਵੱਖ ਹੋ ਜਾਂਦਾ ਹੈ ਤਾਂ ਇਸ ਦਾ ਭਾਵ ਇਹ ਨਹੀਂ ਸਮਝਣਾ ਕਿ ਬੰਦਗੀ ਕਰਨ ਵਾਲਾ ਸ਼ਾਇਦ ਸੰਗਤ ਤੋਂ ਟੁੱਟ ਜਾਂਦਾ ਹੈ। ਨਹੀਂ, ਉਹ ਦੁਨੀਆਦਾਰਾਂ ਤੋਂ

ਨੀਵੀਂ ਪਾਉਣ ਲੱਗ ਪੈਂਦਾ ਹੈ। ਕਦੀ ਗਰਦਨ ਉੱਪਰ ਚੁੱਕ ਕੇ, ਮੂੰਹ ਉੱਪਰ ਚੁੱਕ ਕੇ ਮਿਰਗ ਨਹੀਂ ਚੱਲਦਾ। ਗੁਰਮੁਖੋ ! ਜਿਸ ਦਿਨ ਪਿਆਰੇ ਦੇ ਅੰਦਰ ਰਹਿਮਤ ਵਰਸ ਗਈ ਉਹ ਫਿਰ ਅੱਖਾਂ ਉੱਚੀਆਂ ਕਰਕੇ ਨਹੀਂ ਚਲਦਾ। ਉਹ ਸੰਗਤ ਵਿਚ ਵੀ ਤੇ ਗੁਰੂ ਕੋਲ ਵੀ ਜਦੋਂ ਜਾਂਦਾ ਹੈ ਤਾਂ ਰਾਹ 'ਤੇ ਤੁਰਦਾ ਹੋਇਆ ਵੀ ਅੱਖਾਂ ਨੀਵੀਆਂ ਕਰਕੇ ਤੁਰਦਾ ਹੈ। ਤੀਸਰਾ ਉਸ ਦਾ ਲੱਛਣ ਹੈ ਕਿ ਕਦੀ ਉਹ ਚੰਚਲਤਾਈ ਵਿਚ ਦੌੜਦਾ ਨਹੀਂ ਤੇ ਜਿਸ ਦੇ ਅੰਦਰ ਨੂੰ ਗੁਰੂ ਨੇ ਮੇਹਰ ਦੇ ਦਿੱਤੀ ਗੁਰਮੁਖੋ ! ਉਹ ਚੰਚਲਤਾਈ ਵਿਚ ਕਦੀ ਬੋਲਦਾ ਨਹੀਂ। ਉਹ ਟਿੱਕ ਗਿਆ, ਉਹ ਗੰਭੀਰ ਹੋ ਗਿਆ। ਨਾ ਤਾਂ ਉਸ ਨੂੰ ਕਿਸੇ ਨੇ ਹੱਸਦਾ ਦੇਖਿਆ ਤੇ ਨਾ ਉਸ ਨੂੰ ਕਿਸੇ ਨੇ ਰੋਂਦਿਆਂ ਦੇਖਿਆ।

ਖ਼ੁਆਜਾ ਰੌਸ਼ਨ ਕਸ਼ਮੀਰੀ ਉੱਪਰ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇੰਨੀ ਕ੍ਰਿਪਾ ਕੀਤੀ ਕਿ ਉਸ ਦਾ ਅੰਦਰ ਟਿੱਕ ਗਿਆ। ਚੁੱਪ ਕਰਕੇ ਬੈਠਾ ਹੈ ਤੇ ਸਈਅਦ ਜਾਨੀ ਸ਼ਾਹ ਆਇਆ। ਉਸਨੇ ਕੋਲ ਬੈਠੇ ਨੇ ਕੁਝ ਬੇਨਤੀਆਂ ਕਰਨੀਆਂ ਚਾਹੀਆਂ, ਪਰ ਉਸ ਦੇ ਮੁਰੀਦਾਂ ਨੇ ਇਸ਼ਾਰਾ ਕਰਕੇ ਉਸ ਨੂੰ ਖ਼ਾਮੋਸ਼ ਕਰਾ ਦਿੱਤਾ। ਕੋਲ ਬੈਠੇ ਦੇ ਅੰਦਰ ਨੂੰ ਸੁੱਖ ਮਿਲਣ ਲੱਗ ਪਿਆ। ਹਾਲਾਂ ਉਹ ਫ਼ਕੀਰ ਬੋਲਿਆ ਨਹੀਂ, ਪਰ ਕੋਲ ਬੈਠਿਆਂ ਵੀ ਸੁੱਖ ਮਿਲਿਆ। ਇਹ ਕੁਦਰਤ ਦਾ ਨੇਮ ਹੈ ਕਿ ਫੁੱਲਾਂ ਦੀ ਬਗ਼ੀਚੀ ਦੇ ਕੋਲ ਚਲੇ ਜਾਉ, ਸ਼ਾਇਦ ਬੋਲਣ ਦੀ ਲੋੜ ਨਾ ਪਵੇ, ਸੁਗੰਧੀ ਖ਼ੁਦ ਅੰਦਰ ਨੂੰ ਠੰਢ ਦਿੰਦੀ ਹੈ। ਰਾਤ ਦੀ ਰਾਣੀ ਖਿੜੀ ਹੋਵੇ ਤਾਂ ਮੇਰਾ ਖ਼ਿਆਲ ਹੈ ਉਸ ਦਰਵਾਜ਼ੇ ਦੇ ਕੋਲ ਜਾ ਕੇ ਬੋਲਣ ਦੀ ਲੋੜ ਨਹੀਂ, ਦੂਰੋਂ ਹੀ ਰਾਤ ਦੀ ਰਾਣੀ ਆਪਣੀ ਮਹਿਕ ਦੇ ਕੇ ਬੰਦੇ ਦੇ ਅੰਦਰ ਨੂੰ ਸਕੂਨ ਦਿੰਦੀ ਹੈ। ਜੇ ਬਨਸਪਤੀ ਵਿਚ ਸੁਗੰਧੀ ਹੋਵੇ ਤਾਂ ਦੂਰੋਂ ਸੁੱਖ ਮਿਲ ਜਾਂਦੇ ਹਨ ਤੇ ਜਿਸ ਅੰਦਰ ਰੂਹਾਨੀਅਤ ਦੀ ਸੁਗੰਧੀ ਹੈ, ਉਸ ਦੇ ਕੋਲ ਬੈਠਿਆਂ ਸੁੱਖ ਕਿਉਂ ਨਹੀਂ ਮਿਲੇਗਾ।

ਸਈਅਦ ਜਾਨੀ ਸ਼ਾਹ ਨੇ ਖ਼ੁਆਜਾ ਰੌਸ਼ਨ ਕਸ਼ਮੀਰੀ ਦੇ ਨੇਤਰ ਖੁੱਲ੍ਹਣ ਤੋਂ ਬਾਅਦ ਹੱਥ ਜੋੜ ਕੇ ਕਿਹਾ, ਫ਼ਕੀਰ ਬਾਬਾ ! ਮੇਰੇ 'ਤੇ ਮੇਹਰ ਕਰ, ਤਰਸ ਕਰ, ਜਿਹੜੀ ਦਾਤ ਤੈਨੂੰ ਅੱਲਾਹ ਦੇ ਕੋਲੋਂ ਮਿਲੀ ਹੈ, ਮੇਰੇ ਅੰਦਰ ਨੂੰ ਆਪਣੀ ਰੂਹਾਨੀਅਤ ਦੀ ਚਿੰਗਾੜੀ ਨਾਲ ਪ੍ਰਜਵਲਤ ਕਰ ਦੇ, ਸੁੱਕੇ ਹੋਏ ਅੰਦਰ ਨੂੰ ਨਾਮ ਦੀ ਵਰਖਾ ਨਾਲ ਠੰਢ ਪਾ ਦੇ। ਖ਼ਵਾਜਾ ਰੌਸ਼ਨ ਕਸ਼ਮੀਰੀ ਨੇ ਉੱਤਰ ਦਿੱਤਾ ਕਿ ਮੇਰੇ ਕੋਲ ਤਾਂ ਇਕ ਕਿਣਕਾ ਵੀ ਨਹੀਂ। ਤਾਂ ਉਹ ਕਹਿਣ ਲੱਗਾ ਕਿ ਤੇਰੇ ਕੋਲ ਕਿਣਕਾ ਵੀ ਨਹੀਂ, ਪਰ ਕੋਲ ਬੈਠਿਆਂ ਇੰਨਾ ਸਕੂਨ ਕਿਉਂ ਹੈ ? ਕਹਿਣ ਲੱਗਾ ਜਿਸ ਬੂੰਦ ਕੋਲ ਆਇਆ ਹੈਂ ਤੇ ਚੇਤੇ ਰੱਖੀਂ ਤੈਨੂੰ ਸਿਰਫ਼ ਇਕ ਇਸ਼ਾਰਾ ਮਿਲਿਆ ਹੈ ਕਿ ਜੇ ਬੂੰਦ ਹੈ ਤਾਂ ਫਿਰ ਕਿਤੇ ਨਾ ਕਿਤੇ ਸਮੁੰਦਰ ਵੀ ਹੈ। ਜੇ ਆਸਮਾਨ ਤੋਂ ਮੀਂਹ ਪੈਂਦਾ ਹੈ ਤਾਂ ਭਾਵੇਂ ਅਸੀਂ ਇਥੇ ਬੈਠੇ ਹਾਂ ਤੇ ਸਾਡੇ ਤੋਂ ਸਮੁੰਦਰ ਸੈਂਕੜੇ ਕੋਹ ਦੂਰ ਹੈ ਪਰ ਆਕਾਸ਼ ਵਿਚੋਂ ਡਿੱਗੀ ਹੋਈ ਬੂੰਦ ਹਰ ਥਾਂ 'ਤੇ ਜਾ ਕੇ ਸੁਨੇਹਾ ਦਿੰਦੀ ਹੈ ਕਿ ਲੋਕੋ ! ਮੇਰਾ ਵਜੂਦ ਛੋਟਾ ਜਿਹਾ ਹੈ, ਪਰ ਚੇਤੇ ਰੱਖਿਉ, ਮੇਰਾ ਕੋਈ ਵੱਡਾ ਵਜੂਦ ਸਮੁੰਦਰ ਵੀ ਹੈ।

ਜਾਨੀ ਸ਼ਾਹ ਕਹਿਣ ਲੱਗਾ ਕਿ ਉਹ ਕੌਣ ਹੈ ? ਉਸਨੇ ਕਿਹਾ, ਦੇਖੀਂ ਭਰਮ ਨਾ ਜਾਈਂ। ਉਸਨੇ ਦੋ ਕਿਰਪਾਨਾਂ ਪਾਈਆਂ ਹਨ ਮੇਰੇ ਸਾਗਰ ਨੇ। ਉਸ ਦੇ ਸੀਸ ਉੱਪਰ ਕਲਗੀ ਹੈ, ਘੋੜਿਆਂ 'ਤੇ ਚੜ੍ਹਦੇ ਹਨ, ਬਾਜ਼ ਉਹਨਾਂ ਦੇ ਕੋਲ ਹਨ, ਸ਼ਸਤਰਧਾਰੀ ਸਿੱਖ ਉਹਨਾਂ ਦੇ ਕੋਲ ਹਨ। ਜਿਹੜੀ ਅੰਦਰ ਦੀ ਚਿਣਗ ਮੇਰੇ ਅੰਦਰ ਦੇਖਦਾ ਪਿਆ ਹੈਂ, ਇਹ ਉਸ ਰਹਿਬਰ ਨੇ ਹੀ ਕ੍ਰਿਪਾ ਕੀਤੀ ਹੈ। ਪੁੱਛਿਆ ਕੌਣ ਹੈ ? ਧੰਨ ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਿਸ਼ਾਹ।

ਸਈਅਦ ਜਾਨੀ ਸ਼ਾਹ ਤੁਰਨ ਲੱਗਾ ਤਾਂ ਖ਼ਵਾਜਾ ਰੌਸ਼ਨ ਕਸ਼ਮੀਰੀ ਨੇ ਕਿਹਾ ਕਿ ਦੇਖੀਂ ਮਾਨ ਲੈ ਕੇ ਨਾ ਜਾਈਂ। ਤੈਨੂੰ ਭਾਵੇਂ ਧੱਕੇ ਪੈਣ, ਤੈਨੂੰ ਉਥੇ ਲੋਕ ਆਪਣੇ ਕੋਲੋਂ ਕੁਬੋਲ ਬੋਲਣ, ਭਾਵੇਂ ਤੇਰੇ ਲਈ ਉਹ ਸ਼ਬਦ ਅਪਮਾਨ ਜਨਕ ਬੋਲਣ, ਪਰ ਤੂੰ ਅੰਦਰ ਦਾ ਸਿਦਕ ਬਣਾ ਕੇ ਬੈਠ ਜਾਈਂ। ਸਿਰਫ਼ ਪਿਆਰੇ ਦੇ ਦਰਸ਼ਨਾਂ ਦੀ ਤਾਂਘ ਰੱਖੀਂ। ਮੈਂ ਤੈਨੂੰ ਭਰੋਸੇ ਨਾਲ ਕਹਿੰਦਾ ਹਾਂ ਕਿ ਜੇ ਸਿਦਕ ਪਾ ਜਾਏਂਗਾ ਤਾਂ ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਮੈਨੂੰ ਤਾਂ ਆਪਣੇ ਚਰਨਾਂ ਨਾਲ ਲਾਇਆ ਸੀ, ਤੈਨੂੰ ਵੀ ਆਪਣੇ ਸੀਨੇ ਨਾਲ ਜ਼ਰੂਰ ਲਾਉਣਗੇ।

ਸਈਅਦ ਜਾਨੀ ਸ਼ਾਹ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨਾਂ ਵਿਚ ਆਇਆ। ਇਸਨੇ ਆਉਂਦਿਆਂ ਸਾਰ ਹਜ਼ੂਰ ਨੂੰ ਦੇਖਿਆ ਅਤੇ ਦੋ ਸ਼ਬਦ ਕਹੇ। ਉਹ ਸ਼ਬਦ ਸਨ-

*ਬਾਬਾ ਜਾਨੀ ਕੋ ਜਾਨੀ ਸੇ ਮਿਲਾ ਦੋ।*



ਤੇ ਦੂਜਾ ਸ਼ਬਦ ਸੀ-

*ਬਾਬਾ ਜਾਨੀ ਕੋ ਜਾਨੀ ਦਿਖਾ ਦੋ।*

ਹੁਣ ਇਸ ਦੇ ਅਰਥ ਸਮਝੋ। ਉਸ ਦਾ ਆਪਣਾ ਨਾਮ ਹੈ ਜਾਨੀ ਤੇ ਦੂਜੇ ਜਾਨੀ ਦਾ ਅਰਥ ਹੈ ਪਿਆਰਾ। ਧੰਨ ਗੁਰੂ ਹਰਿਗੋਬਿੰਦ ਸਾਹਿਬ ਪਾਤਿਸ਼ਾਹ ਨੂੰ ਦੱਸਿਆ ਗਿਆ ਸਤਿਗੁਰੂ ! ਇਕ ਫ਼ਕੀਰ ਆਇਆ ਹੈ, ਸਿਰਫ਼ ਇਹ ਦੋ ਸ਼ਬਦ ਹੀ ਕਹੀ ਜਾਂਦਾ ਹੈ-

*ਜਾਨੀ ਕੋ ਜਾਨੀ ਸੇ ਮਿਲਾ ਦੋ।*
*ਜਾਨੀ ਕੋ ਜਾਨੀ ਦਿਖਾ ਦੋ।*

ਸੱਚੇ ਪਾਤਿਸ਼ਾਹ ਨੇ ਕਿਹਾ, ਇਹੋ ਜਿਹੇ ਬੜੇ ਆਏ। ਰਹਿਣ ਦਿਉ, ਤੁਸੀਂ ਖ਼ਿਆਲ ਨਾ ਕਰਿਉ।

ਸਾਰਾ ਦਿਨ ਜਾਨੀ ਸ਼ਾਹ ਬੈਠਾ ਰਿਹਾ। ਸ਼ਾਮ ਪੈ ਗਈ, ਪਰ ਇਸ ਦੀ ਰਸਨਾ ਵਿਚ ਇਹੀ ਸ਼ਬਦ ਸਨ। ਕੋਈ ਵੀ ਲੰਘਣਾ ਤਾਂ ਕਹਿਣਾ, ਕੋਈ ਜਾਨੀ ਕੋ ਜਾਨੀ ਸੇ ਮਿਲਾ ਦੋ। ਸ਼ਾਮ ਤੱਕ ਕਿਸੇ ਨੇ ਧਿਆਨ ਨਹੀਂ ਦਿੱਤਾ। ਦੂਜਾ ਦਿਨ ਚੜ੍ਹਿਆ, ਇਸਨੇ ਫਿਰ ਪੁਕਾਰਨਾ ਸ਼ੁਰੂ ਕੀਤਾ। ਹਜ਼ੂਰ ਨੇ ਕਿਹਾ, ਇਸ ਨੂੰ ਪ੍ਰਸ਼ਾਦਾ ਪਾਣੀ ਦੇ ਦਿਉ। ਇਸ ਨੂੰ ਕੀਮਤੀ ਪਕਵਾਨ ਦਿਉ। ਸਿੱਖ ਬਰਤਨਾਂ ਵਿਚ ਪਕਵਾਨ ਲੈ ਗਏ। ਜਦੋਂ ਇਸ ਦੇ ਸਾਹਮਣੇ ਲੈ ਗਏ ਤਾਂ ਇਸਨੇ ਪਕਵਾਨ ਨਹੀਂ ਦੇਖੇ ਤੇ ਰੋ ਕੇ ਇਕੋ ਗੱਲ ਕਹੀ-

ਬਾਬਾ ਜਾਨੀ ਕੋ ਜਾਨੀ ਸੇ ਮਿਲਾ ਦੋ।

ਹੁਣ ਇਸ ਦੇ ਸ਼ਬਦਾਂ ਵਿਚ ਦਰਦ ਭਰਨ ਲੱਗਾ। ਸਿੱਖ ਪ੍ਰਸ਼ਾਦ ਪਾਣੀ ਲੈ ਕੇ ਵਾਪਿਸ ਚਲਾ ਗਿਆ। ਉਸਨੇ ਕਿਹਾ ਸੱਚੇ ਪਾਤਿਸ਼ਾਹ ! ਉਹ ਪ੍ਰਸ਼ਾਦ ਪਾਣੀ ਨਹੀਂ ਛੱਕਦਾ। ਸਿਰਫ਼ ਇਕੋ ਗੱਲ ਕਹਿ ਰਿਹਾ ਹੈ ਕਿ ਸਾਨੂੰ ਜਾਨੀ ਮਿਲਾ ਦਿਉ। ਮਹਾਰਾਜ ਨੇ ਕਿਹਾ ਰਹਿਣ ਦਿਉ ਭੁੱਖਾ। ਜਾਨੀ ਸ਼ਾਹ ਜਿੱਥੇ ਬੈਠਾ ਸੀ, ਉਥੇ ਟਿੱਕ ਗਿਆ।

ਭਾਈ ਸਾਹਿਬ ਨੇ ਤਿੰਨ ਪ੍ਰਮਾਣ ਦਿੱਤੇ ਹਨ ਕਿ ਗੁਰੂ ਦਰ ਤੋਂ ਜੇ ਕੁਝ ਲੈਣਾ ਹੈ ਤਾਂ ਪਹਿਲੀ ਗੱਲ ਕਿਸੇ ਭਿਖਾਰੀ ਕੋਲੋਂ ਸਿਖ ਕੇ ਆ। ਗਲੀ ਵਿਚ ਮੰਗਤਾ ਤੁਰਦਾ ਹੈ ਤਾਂ ਉਸ ਦੇ ਪਿੱਛੇ ਤੁਰ ਕੇ ਸਿਖ ਕਿ ਉਹ ਮੰਗਤਾ ਕਿਵੇਂ ਮਾਲਕ ਦੇ ਦਰ 'ਤੇ ਜਾ ਕੇ ਮੰਗਦਾ ਹੈ। ਦੂਜੀ ਗੱਲ ਜੇ ਗੁਰੂ ਕੋਲੋਂ ਕੁਝ ਲੈਣਾ ਹੈ ਤਾਂ ਜਿਸ ਕੁੱਤੇ ਨੂੰ ਆਪਣੇ ਘਰ ਵਿਚ ਪਾਲੀ ਬੈਠਾ ਹੈਂ, ਉਸ ਕੁੱਤੇ ਨੂੰ ਦੇਖ ਕੇ ਕੁਝ ਸਿਖ ਕਿ ਗੁਰੂ ਦਰ ਤੋਂ ਦਾਤ ਕਿਵੇਂ ਲਈਦੀ ਹੈ। ਤੀਜੀ ਗੱਲ ਕੇਵਲ ਕੁੱਤਾ ਤੇ ਭਿਖਾਰੀ ਨਹੀਂ, ਜੇ ਭਿਖਾਰੀ ਨਹੀਂ ਮਿਲਿਆ, ਕੁੱਤਾ ਵੀ ਨਹੀਂ ਦੇਖਿਆ ਤਾਂ ਘੱਟੋ ਘੱਟ ਪੈਰਾਂ ਵਿਚ ਪਾਉਣ ਵਾਲੀ ਜੁੱਤੀ ਕੋਲੋਂ ਸਿਖ ਕਿ ਮਾਲਕ ਦੇ ਦਰ 'ਤੇ ਜੇ ਮੰਗਣਾ ਹੋਵੇ ਤਾਂ ਕਿੰਨੇ ਸਿਦਕ ਨਾਲ ਬੈਠੀਦਾ ਹੈ। ਅੱਜ ਸਈਅਦ ਜਾਨੀ ਸ਼ਾਹ ਬੈਠਾ ਹੈ ਮੀਰੀ ਪੀਰੀ ਦੇ ਦਰ 'ਤੇ ਅਤੇ ਭਾਈ ਸਾਹਿਬ ਦੀ ਰਚਨਾ ਅਨੁਸਾਰ ਉਸ ਦਾ ਸਿਦਕ ਇਹ ਸੀ–



*ਆਵਤ ਹੈ ਜਾ ਕੈ ਭੀਖ ਮਾਗਨਿ ਭਿਖਾਰੀ ਦੀਨ,*
*ਦੇਖਤ ਅਧੀਨੈ ਨਿਰਾਸੋ ਨਾ ਬਿਡਾਰਿ ਹੈ॥*
*ਬੈਠਤ ਹੈ ਜਾ ਕੈ ਦੁਆਰ ਆਸਾ ਕੈ ਬਿਡਾਰ ਸ੍ਵਾਨ,*
*ਅੰਤ ਕਰੁਨਾ ਕੈ ਤੋਰਿ ਟੂਕਿ ਤਾਹਿ ਡਾਰਿ ਹੈ॥*
*ਪਾਇਨ ਕੀ ਪਨਹੀ ਰਹਤ ਪਰਹਰੀ ਪਰੀ,*
*ਤਾਹੂ ਕਾਹੂ ਕਾਜਿ ਉਠਿ ਚਲਤ ਸਮਾਰਿ ਹੈ॥*
*ਛਾਡਿ ਅਹੰਕਾਰ ਛਾਰ ਹੋਇ ਗੁਰ ਮਾਰਗ ਮੈ,*
*ਕਬਹੂ ਕੈ ਦਇਆ ਕੈ ਦਇਆਲ ਪਗਿ ਧਾਰਿ ਹੈ॥*

(ਕਬਿਤ ਸ੍ਵੱਯੇ ਭਾਈ ਗੁਰਦਾਸ ਜੀ)

ਸਈਅਦ ਜਾਨੀ ਸ਼ਾਹ ਉੱਠਿਆ ਨਹੀਂ। ਅੱਜ ਹਜ਼ੂਰ ਨੇ ਦੌਲਤ ਘੱਲੀ। ਕਹਿੰਦਾ ਹੈ–

*ਓਹਾ ਪ੍ਰੇਮ ਪਿਰੀ॥ ੧॥ ਰਹਾਉ॥*
*ਕਨਿਕ ਮਾਣਿਕ ਗਜ ਮੋਤੀਅਨ ਲਾਲਨ ਨਹ ਨਾਹ ਨਹੀ॥ ੧॥*
*ਰਾਜ ਨ ਭਾਗ ਨ ਹੁਕਮ ਨ ਸਾਦਨ॥ ਕਿਛੁ ਕਿਛੁ ਨ ਚਾਹੀ॥ ੨॥*

(ਅੰਗ ੪੦੬)

ਹਜ਼ੂਰ ਨੇ ਬਹੁਤ ਕੁਝ ਭੇਜਿਆ। ਕਹਿਣ ਲੱਗਾ ਕੁਝ ਨਹੀਂ ਚਾਹੀਦਾ। ਬਸ ਦੋ ਹੀ ਸ਼ਬਦ ਸਨ-

*ਜਾਨੀ ਕੋ ਜਾਨੀ ਸੇ ਮਿਲਾ ਦੋ।*
*ਜਾਨੀ ਕੋ ਜਾਨੀ ਦਿਖਾ ਦੋ।*

ਮਹਾਰਾਜ ਨੇ ਕਿਹਾ, ਇਸ ਦੇ ਸਾਹਮਣੇ ਕੰਧ ਖੜੀ ਕਰ ਦਿਉ। ਦੀਵਾਰ ਸਾਹਮਣੇ ਕਰ ਦਿੱਤੀ ਗਈ। ਉਹ ਓਹਲੇ ਹੋ ਕੇ ਬੈਠ ਗਿਆ, ਪਰ ਦੀਵਾਰ ਦੇ ਪਿੱਛੋਂ ਵੀ ਆਵਾਜ਼ ਆ ਰਹੀ ਸੀ-

*ਜਾਨੀ ਕੋ ਜਾਨੀ ਸੇ ਮਿਲਾ ਦੋ।*

ਸਤਿਗੁਰੂ ਇਕ ਦਿਨ ਉਥੋਂ ਲੰਘੇ। ਇਸਨੇ ਦੇਖਿਆ ਕਿ ਹਜ਼ੂਰ ਆਏ ਹਨ। ਦੌੜ ਕੇ ਹਜ਼ੂਰ ਦੇ ਚਰਨਾਂ ਵਿਚ ਡਿਗ ਪਿਆ ਜਾਨੀ। ਸਾਹਿਬ ਨੇ ਆਪਣੇ ਘੋੜਿਆਂ ਦੇ ਜਿਹੜੇ ਪੌੜ ਸਨ, ਉਹ ਮਰਵਾਏ। ਰਿੜ ਗਿਆ ਪਿਛਾਂਹ, ਪਰ ਜ਼ਬਾਨ 'ਤੇ ਇਹ ਸ਼ਬਦ ਸੀ ਪਿਆਰਾ ਮਿਲਾ ਦੋ। ਅਖ਼ੀਰ ਵਾਲੇ ਦਿਨ ਜਦੋਂ ਸਾਰੀ ਰਾਤ ਇਹ ਕੂਕਿਆ ਤਾਂ ਦਾਤਾਰ ਨੇ ਕਿਹਾ, ਉਸ ਨੂੰ ਕਹੋ ਜੇ ਜਾਨੀ ਨੂੰ ਮਿਲਣਾ ਹੈ ਤਾਂ ਦਰਿਆ ਵਿਚ ਡੁੱਬ ਕੇ ਮਰ ਜਾ। ਸਿੱਖ ਆਇਆ, ਇਸਨੇ ਕਿਹਾ-

*ਬਾਬਾ ਜਾਨੀ ਕੋ ਜਾਨੀ ਸੇ ਮਿਲਾ ਦੋ।*



ਸਿੱਖ ਕਹਿੰਦਾ ਹੈ ਕਿ ਜੇ ਮਿਲਣਾ ਹੈ ਤਾਂ ਦਰਿਆ ਵਿਚ ਡੁੱਬ ਕੇ ਮਰ ਜਾ। ਉਹ ਕਹਿੰਦਾ ਹੈ ਕਿ ਬਸ ਇਸੇ ਹੁਕਮ ਦੀ ਇੰਤਜ਼ਾਰ ਵਿਚ ਸੀ ਕਿ ਮੇਰੇ ਪ੍ਰਤੀ ਹੁਕਮ ਕੀ ਹੈ। ਫ਼ਕੀਰ ਹੱਸਦਾ ਗਿਆ ਲੋਕੋ ! ਕਮਾਈ ਥੋੜੀ, ਫਲ ਬਹੁਤ ਲੈ ਗਿਆ ਹਾਂ। ਦਰਿਆ ਵੱਲ ਜਾਂਦਾ ਪਿਆ ਹਜ਼ੂਰ ਨੇ ਸਿੱਖ ਭੇਜ ਕੇ ਫੜ ਕੇ ਵਾਪਿਸ ਲਿਆਂਦਾ। ਸਤਿਗੁਰੂ ਅੱਜ ਇੰਨੇ ਤਰੁੱਠੇ। ਇਸ ਦੇ ਸਰੀਰ ਨੂੰ ਦੇਖਿਆ। ਅੱਖਾਂ ਸਨ-

ਯੇ ਆਂਖੇਂ ਨਹੀਂ ਚਿਹਰੇ ਪੇ ਤੇਰੇ ਫਕੀਰ ਕੇ ਦੋ ਠਿੱਕਰੇ ਹੈਂ ਦੀਦ ਕੇ ਦੀਦਾਰ ਕੇ ਲੀਏ।

ਇਹ ਦੋ ਪਾਤਰ ਹਨ ਜਿਨ੍ਹਾਂ ਵਿਚ ਖ਼ੈਰ ਪਾਉ ਆਪਣੇ ਦਰਸ਼ਨਾਂ ਦੀ। ਸਤਿਗੁਰੂ ਨੇ ਕਿਹਾ ਕਿਸ ਨੂੰ ਮਿਲਣ ਆਇਆ ਹੈਂ ? ਸੱਚੇ ਪਾਤਿਸ਼ਾਹ ! ਜਾਨੀ ਨੂੰ। ਹਜ਼ੂਰ ਨੇ ਘੁੱਟ ਕੇ ਸੀਨੇ ਨਾਲ ਲਾਇਆ। ਪਿਆਰਿਉ ! ਉਹ ਸੀਨੇ ਨਾਲ ਲਾਉਣਾ ਕੀ ਸੀ, ਸੱਚੇ ਪਾਤਿਸ਼ਾਹ ਨੇ ਆਪਣੇ ਸੀਨੇ ਦੀ ਰੂਹਾਨੀਅਤ ਦੀ ਚਿਣਗ ਇਸ ਦੇ ਅੰਦਰ ਵੀ ਪ੍ਰਜਵਲਤ ਕਰ ਦਿੱਤੀ।

ਹਜ਼ੂਰ ਨੇ ਉਸ ਫ਼ਕੀਰ 'ਤੇ ਮੇਹਰ ਕੀਤੀ ਤੇ ਇਕ ਖਿਨ ਵਿਚ ਹੀ ਉਸ ਦੇ ਅੰਦਰ ਤਬਦੀਲੀ ਆ ਗਈ। ਇਹ ਸਤਿਗੁਰੂ ਜੀ ਕੋਲ ਸਮਰੱਥਾ ਹੈ ਕਿ-

*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥*

(ਅੰਗ ੪੬੨)

*ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ॥*

(ਅੰਗ ੨੮੭)

ਮਨਾ ! ਤੂੰ ਗੁਰੂ ਦਰ 'ਤੇ ਆਇਆ ਹੈਂ, ਆਪਣਾ ਆਪ ਵੇਚ ਦੇ।

*ਹਮ ਕੂਕਰ ਤੇਰੇ ਦਰਬਾਰਿ॥*
*ਭਉਕਹਿ ਆਗੈ ਬਦਨੁ ਪਸਾਰਿ॥*

(ਅੰਗ ੯੬੯)

ਸਤਿਗੁਰੂ ਰਹਿਮਤ ਕਰਨ, ਸਾਡੇ ਅੰਦਰ ਵੀ ਇਹੋ ਜਿਹੀ ਸ਼ਰਧਾ ਬਣੇ। ਸਾਡੇ ਅੰਦਰ ਵੀ ਪ੍ਰਮਾਤਮਾ ਨੂੰ ਮਿਲਣ ਦੀ ਤੜਪ ਪੈਦਾ ਹੋਵੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥





# ਗੁਰ ਕੀ ਬਾਣੀ ਸਿਉ ਰੰਗੁ ਲਾਇ

ਪਰਮ ਸਨਮਾਨ ਯੋਗ ਚੱਵਰ ਛਤਰ ਦੇ ਮਾਲਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

*ਗੁਰ ਕੀ ਬਾਣੀ ਸਿਉ ਰੰਗੁ ਲਾਇ॥*

*ਗੁਰੁ ਕਿਰਪਾਲੁ ਹੋਇ ਦੁਖੁ ਜਾਇ॥*

(ਅੰਗ ੩੮੭)

ਆਉ ਇਸੇ ਅਮੋਲਕ ਬਚਨ ਨੂੰ ਆਧਾਰ ਬਣਾ ਕੇ ਹਜ਼ੂਰ ਦੇ ਅੰਮ੍ਰਿਤ ਬਚਨਾਂ ਦੀ ਵਿਚਾਰ ਗੁਰ ਕ੍ਰਿਪਾ ਨਾਲ ਅਸੀਂ ਕਰ ਸਕੀਏ। ਇਹਨਾਂ ਤੁਕਾਂ ਦੇ ਅੱਖਰੀ ਅਰਥ ਇਸ ਪ੍ਰਕਾਰ ਹਨ ਕਿ ਜਿਹੜਾ ਵੀ ਮਨੁੱਖ-

*ਗੁਰ ਕੀ ਬਾਣੀ ਸਿਉ ਰੰਗੁ ਲਾਇ॥*

ਰੰਗ ਦਾ ਇਥੇ ਅਰਥ ਲਾਲ ਪੀਲਾ ਕਾਲਾ ਨੀਲਾ ਨਹੀਂ, ਰੰਗ ਦਾ ਅੱਖਰੀ ਅਰਥ ਹੈ ਪ੍ਰੇਮ। ਜਿਹੜਾ ਗੁਰੂ ਕੀ ਬਾਣੀ ਨੂੰ ਪ੍ਰੇਮ ਕਰੇਗਾ, ਹਜ਼ੂਰ ਕਹਿੰਦੇ ਹਨ, ਗੁਰੂ ਕ੍ਰਿਪਾਲੂ ਹੋ ਜਾਏ ਤਾਂ ਗੁਰਬਾਣੀ ਨੂੰ ਪਿਆਰ ਕਰਨ ਵਾਲੇ ਜਗਿਆਸੂ ਦੇ ਮਨੁੱਖ ਦੇ ਦੁੱਖ ਸਤਿਗੁਰੂ ਤਰੁੱਠ ਕੇ ਦੂਰ ਕਰ ਦਿੰਦਾ ਹੈ। ਗੁਰੂ ਕ੍ਰਿਪਾ ਦੇ ਘਰ ਵਿਚ ਆਉਣ 'ਤੇ ਜਿਹੜਾ ਗੁਰੂ ਕੀ ਬਾਣੀ ਨੂੰ ਪ੍ਰੇਮ ਕਰਦਾ ਹੈ, ਉਸ ਦੇ ਸਾਰੇ ਦੁੱਖ ਸਤਿਗੁਰੂ ਕ੍ਰਿਪਾ ਕਰਕੇ ਨਵਿਰਤ ਕਰ ਦਿੰਦੇ ਹਨ। ਗੁਰੂ ਕੀ ਬਾਣੀ ਨੂੰ ਪ੍ਰੇਮ ਕਰੋ।

ਗੁਰੂ ਕੀ ਬਾਣੀ ਨੂੰ ਪ੍ਰੇਮ ਕਰਨ ਦਾ ਅਰਥ ਜਿੱਥੇ ਬਾਹਰਮੁੱਖੀ ਅਦਬ ਕਰਨਾ ਹੈ, ਉਥੇ ਗੁਰੂ ਕੀ ਬਾਣੀ ਨੂੰ ਆਪਣੇ ਅੰਤਰ ਆਤਮੇ ਆਪਣੇ ਮਾਨਸਿਕ ਪੱਧਰ 'ਤੇ ਪ੍ਰੇਮ ਕਰਨਾ ਹੈ। ਅਸੀਂ ਬਾਹਰਮੁੱਖੀ ਪ੍ਰੇਮ ਕਰਦੇ ਹਾਂ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਅਸੀਂ ਸਰਬੱਤ ਸੰਗਤ ਨੇ ਮੱਥਾ ਟੇਕਿਆ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਸੀਂ ਸੁੰਦਰ ਪੁਸ਼ਾਕੇ ਭੇਟ ਕਰਦੇ ਹਾਂ। ਧੰਨ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਸੀਂ ਫੁੱਲਾਂ ਦੇ ਸਿਹਰੇ ਭੇਟ ਕਰਦੇ ਹਾਂ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਅਸੀਂ ਮਾਇਆ ਦੀ ਭੇਟਾ ਅਤੇ ਹਜ਼ੂਰ ਦੇ ਚਰਨਾਂ ਵਿਚ ਮੱਥਾ ਟੇਕਦੇ ਹਾਂ, ਇਹ ਵੀ ਹੈ ਗੁਰੂ ਦੀ ਬਾਣੀ

ਨੂੰ ਪ੍ਰੇਮ ਕਰਨਾ। ਇਹ ਬਾਹਰਮੁੱਖੀ ਇਕ ਤਰੀਕਾ ਹੈ, ਪਰ ਹਜ਼ੂਰ ਕਹਿੰਦੇ ਹਨ ਕਿ ਜਿਹੜਾ ਗੁਰੂ ਕੀ ਬਾਣੀ ਨੂੰ ਪ੍ਰੇਮ ਕਰੇਗਾ, ਬਾਹਰਮੁੱਖੀ ਵੀ ਬਾਣੀ ਦਾ ਅਦਬ ਕਰੇ ਤੇ ਆਪਣੇ ਧੁਰ ਅੰਤਰ ਆਤਮੇ ਤੋਂ ਵੀ ਗੁਰੂ ਕੀ ਬਾਣੀ ਨੂੰ ਪ੍ਰੇਮ ਕਰੇ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਅਮੋਲਕ ਬਚਨਾਂ ਵਿਚੋਂ ਗੁਰੂ ਅਮਰਦਾਸ ਜੀ ਦਾ ਇਕ ਰਹਿਮਤ ਭਰਿਆ ਸ਼ਬਦ ਹੈ। ਜਿਵੇਂ ਇਕ ਸੁਹਾਗਣ, ਇਕ ਸਤਵੰਤੀ ਨੂੰ ਆਪਣੇ ਪਤੀ ਦੀ ਇੰਤਜ਼ਾਰ ਵਿਚ ਖਾਣਾ ਵਿਸਰ ਜਾਂਦਾ ਹੈ, ਪੀਣਾ ਵਿਸਰ ਜਾਂਦਾ ਹੈ। ਜਦੋਂ ਪਤੀ ਨੇ ਘਰ ਵਿਚ ਆਉਣਾ ਹੋਵੇ ਤਾਂ ਉਸ ਸੁਹਾਗਣ ਨੂੰ ਨੀਂਦ ਵੀ ਵਿਸਰ ਗਈ, ਉਸ ਨੂੰ ਆਪਣੇ ਤਨ ਦਾ ਸੁੱਖ ਸਭ ਕੁਝ ਵਿਸਰ ਗਿਆ। ਉਸਨੇ ਪ੍ਰਭਾਤ ਵੇਲੇ ਉੱਠ ਕੇ ਆਪਣੇ ਪਤੀ ਦੇ ਆਉਣ ਤੋਂ ਪਹਿਲਾਂ ਉਸ ਲਈ ਪਕਵਾਨ, ਉਸ ਦੇ ਲਈ ਭੋਜਨ, ਉਸ ਦੇ ਲਈ ਬਿਸਤਰ, ਸਾਰੀ ਤਿਆਰੀ ਉਸਨੇ ਕਰ ਦਿੱਤੀ। ਜੇ ਉਸਨੂੰ ਪੁੱਛਿਆ ਜਾਏ ਕਿ ਤੈਨੂੰ ਨੀਂਦ, ਥਕਾਵਟ ਕੁਝ ਵੀ ਨਹੀਂ ? ਉਸ ਦਾ ਉੱਤਰ ਹੋਵੇਗਾ ਕਿ ਜਦੋਂ ਪਿਆਰੇ ਪਤੀ ਨੇ ਘਰ ਵਿਚ ਆਉਣਾ ਹੋਵੇ, ਉਦੋਂ ਨੀਂਦ ਵੀ ਨਹੀਂ, ਭੁੱਖ ਵੀ ਨਹੀਂ ਲੱਗਦੀ। ਹਜ਼ੂਰ ਨੇ ਕਿਹਾ ਮਨਾ ! ਤੂੰ ਇਸ ਤਰ੍ਹਾਂ ਗੁਰੂ ਦੀ ਬਾਣੀ ਨੂੰ ਪ੍ਰੇਮ ਕਰ ਕਿ ਜਿਵੇਂ ਇਕ ਸੁਹਾਗਣ ਆਪਣੇ ਪਤੀ ਨੂੰ ਪ੍ਰੇਮ ਕਰੇ। ਉਸਨੂੰ ਥਕਾਵਟ ਤੇ ਨੀਂਦ ਸਭ ਕੁਝ ਭੁੱਲ ਜਾਂਦੀ ਹੈ, ਸਿਰਫ਼ ਉਸਨੂੰ ਚੇਤੇ ਰਹਿੰਦਾ ਹੈ ਤਾਂ ਪਤੀ ਦਾ ਪਿਆਰ। ਹਜ਼ੂਰ ਗੁਰੂ ਅਮਰਦਾਸ ਜੀ ਦੇ ਬਚਨ ਹਨ-

*ਜਿਉ ਪੁਰਖੈ ਘਰਿ ਭਗਤੀ ਨਾਰਿ ਹੈ*



ਭਗਤੀ ਦਾ ਅਰਥ ਹੈ ਭਾਵਨਾ ਵਾਲੀ ਤੇ ਨਾਰ ਦਾ ਅਰਥ ਹੈ ਇਸਤਰੀ। ਹਜ਼ੂਰ ਫ਼ੁਰਮਾਂਦੇ ਹਨ, ਜਿਵੇਂ ਇਕ ਪੁਰਖ ਦੇ ਘਰ ਪਿਆਰ ਕਰਨ ਵਾਲੀ, ਪਤੀ ਨੂੰ ਸਨੇਹ ਕਰਨ ਵਾਲੀ ਇਸਤਰੀ ਹੈ-

*ਅਤਿ ਲੋਚੈ ਭਗਤੀ ਭਾਇ॥*

(ਅੰਗ ੧੪੧੩)

ਜਿਸ ਤਰ੍ਹਾਂ ਆਪਣੇ ਪਤੀ ਦੀ ਲੋਚਾ ਰੱਖਦੀ ਹੈ ਭਾਵਨਾ ਨਾਲ, ਇਸੇ ਤਰ੍ਹਾਂ ਭਗਤ ਆਪਣੇ ਗੁਰੂ ਦੀ ਬਾਣੀ ਨੂੰ, ਇਸੇ ਤਰ੍ਹਾਂ ਜਗਿਆਸੂ ਆਪਣੇ ਪਿਆਰੇ ਸਤਿਗੁਰੂ ਦੀ ਬਾਣੀ ਨੂੰ ਸਲਾਹੁੰਦੇ ਹਨ, ਉਸਨੂੰ ਪਿਆਰ ਕਰਦੇ ਹਨ। ਹਜ਼ੂਰ ਦੀ ਬਾਣੀ ਵਿਚ ਵੀ ਬਚਨ ਆਉਂਦਾ ਹੈ-

*ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ*

ਇਕ ਸਤਵੰਤੀ ਦੇ ਕੀ ਲੱਛਣ ਹਨ ?

*ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ॥*

(ਅੰਗ ੭੮੫)

ਉਸਦੇ ਅੰਦਰ ਸੱਚ, ਮੁਖ ਉਸ ਦਾ ਉਜਲਾ-ਪਣ, ਉਸ ਉੱਪਰ ਕੋਈ ਦੋਸ਼ ਨਹੀਂ, ਕੋਈ ਐਬ ਨਹੀਂ ਤੇ ਆਪਣੇ ਪਰਮ ਪਿਤਾ ਪ੍ਰਮਾਤਮਾ ਵਾਹਿਗੁਰੂ ਦੇ ਚਰਨਾਂ ਵਿਚ ਇੰਨੀ ਕੁ ਜੁੜੀ ਕਿ ਉਸ ਦੇ ਵਿਚ ਸਮਾਈ ਹੋਈ ਹੈ। ਉਹ ਆਪਣੇ ਪਤੀ ਦੀ ਆਵਾਜ਼ ਨੂੰ ਪਹਿਚਾਣਦੀ ਹੈ। ਉਸ ਨੂੰ ਆਪਣੇ ਪਤੀ ਦੇ ਸੁਭਾਅ ਦਾ ਪਤਾ ਹੈ। ਉਸਨੂੰ ਆਪਣੇ ਪਤੀ ਦੇ ਗੁਣਾਂ ਦਾ ਪਤਾ ਹੈ। ਜਿਸ ਦਿਨ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਲਿਖਾ ਰਹੇ ਸਨ ਤੇ ਲਿਖਾਰੀ ਸਨ ਭਾਈ ਸਾਹਿਬ ਭਾਈ ਗੁਰਦਾਸ ਜੀ। ਕਿਉਂਕਿ ਉਸ ਵੇਲੇ ਵੀ ਕੁਝ ਪੋਥੀਆਂ ਵਿਚ ਮਿਲਾਵਟ ਦੀ ਝਲਕ ਪੈਂਦੀ ਸੀ। ਭਾਈ ਸਾਹਿਬ ਜਦੋਂ ਬਾਣੀ ਲਿਖਦੇ ਹਨ, ਜਿੱਥੇ ਉਹਨਾਂ ਨੂੰ ਇਹ ਜਾਣਕਾਰੀ ਮਿਲਦੀ ਹੈ ਕਿ ਇਸ ਰਚਨਾ ਵਿਚ, ਇਸ ਬਾਣੀ ਵਿਚ ਕੋਈ ਮੀਣਿਆਂ ਦਾ ਸ਼ਬਦ ਹੈ, ਇਸ ਦੇ ਵਿਚ ਪ੍ਰਿਥੀਏ ਦੀ ਸੰਤਾਨ ਨੇ ਕੁਝ ਮਿਲਾ ਦਿੱਤਾ ਹੈ ਤਾਂ ਇਕ ਖਿਨ ਵਿਚ ਹਜ਼ੂਰ ਦੇ ਚਰਨਾਂ ਵਿਚ ਉਹ ਬੇਨਤੀ ਕਰਦੇ ਸਨ ਕਿ ਮਹਾਰਾਜ ! ਇਹ ਸ਼ਬਦ, ਇਹ ਰਚਨਾ, ਇਸ ਬਾਣੀ ਵਿਚੋਂ ਝਲਕ ਪੈ ਰਹੀ ਹੈ ਕਿ ਇਹ ਮੀਣਿਆਂ ਦੇ ਮਿਲਾਏ ਹੋਏ ਸ਼ਬਦ ਹਨ। ਹਜ਼ੂਰ ਨੇ ਪੁੱਛ ਲਿਆ ਕਿ ਭਾਈ ਗੁਰਦਾਸ ਜੀ ! ਆਪ ਸੁਘੜ ਸਿਆਣੇ ਵਿਦਵਾਨ ਹੋ, ਆਪ ਸੋਝੀਵਾਨ ਹੋ, ਪਰ ਤੁਸੀਂ ਇਕ ਖਿਨ ਵਿਚ ਕਿਵੇਂ ਪਹਿਚਾਣ ਲੈਂਦੇ ਹੋ ਕਿ ਇਹ ਗੁਰੂ ਕੀ ਬਾਣੀ ਹੈ ਤੇ ਇਹ ਮੀਣਿਆਂ ਦੇ ਸ਼ਬਦ ਹਨ। ਕਿਉਂਕਿ ਇਤਿਹਾਸ ਦੇ ਗ੍ਰੰਥ ਬੰਸਾਵਲੀ ਨਾਮਾ ਦਸਾਂ ਪਾਤਿਸ਼ਾਹੀਆਂ ਦਾ ਵਿਚ ਇਹ ਸ਼ਬਦ ਵੀ ਲਿਖੇ ਹਨ ਕਿ ਗੁਰੂ ਅਰਜਨ ਦੇਵ ਜੀ ਤੋਂ ਪਹਿਲਾਂ ਮੀਣਿਆਂ ਨੇ ਆਪਣਾ ਇਕ ਗ੍ਰੰਥ ਤਿਆਰ ਕਰ ਲਿਆ। ਉਥੇ ਲਿਖਿਆ ਹੋਇਆ ਹੈ ਕਿ ਮੀਣਿਆਂ ਦੀ ਇਹ ਚਾਲ ਸੀ। ਉਹ ਸ਼ਬਦ ਲਿਖਦੇ ਹਨ-

*ਮੇਹਰਵਾਨ ਪੁੱਤਰ ਪ੍ਰਿਥੀਏ ਦਾ ਕਵੀਸ਼ਰੀ ਕਰੇ।*
*ਹਿੰਦੀ ਫਾਰਸੀ ਗੁਰਮੁਖੀ ਨਾਲੇ ਸੰਸਕ੍ਰਿਤ ਪੜ੍ਹੇ।*
*ਤਿਨ ਭੀ ਬਾਣੀ ਬਹੁਤ ਬਣਾਈ।*
*ਭੋਗ ਗੁਰੂ ਨਾਨਕ ਜੀ ਕਾ ਪਾਈ।*
*ਮੀਣਿਆਂ ਕੀ ਉਸਤਤ ਵਿਚ ਗ੍ਰੰਥ ਬਣਾਇਆ।*
*ਚੌਹਾਂ ਪਾਤਿਸ਼ਾਹੀਆਂ ਦਾ ਸ਼ਬਦ ਲਿਖ ਵਿਚਿ ਪਾਇਆ।*

ਉਹਨਾਂ ਨੇ ਚਾਰ ਪਾਤਿਸ਼ਾਹੀਆਂ ਦੇ ਸ਼ਬਦ ਆਪਣੇ ਨਾਲ ਮਿਲਾ ਲਏ। ਭਾਈ ਗੁਰਦਾਸ ਜੀ ਨੇ ਸੁਘੜਤਾ ਨਾਲ ਉਹਨਾਂ ਦੇ ਸ਼ਬਦਾਂ ਨੂੰ ਜਦੋਂ ਢੂੰਡਿਆ ਤੇ ਇਕ ਖਿਨ ਵਿਚ ਪਹਿਚਾਣ ਲਿਆ। ਉਸ ਵੇਲੇ ਪੁੱਛਿਆ ਕਿ ਤੁਸੀਂ ਇੰਨੀ ਜਲਦੀ ਪਹਿਚਾਣ ਕਿਵੇਂ ਕਰ ਲਈ ? ਭਾਈ ਸਾਹਿਬ ਨੇ ਜਿਹੜਾ ਉੱਤਰ ਦਿੱਤਾ ਗੁਰਮੁਖੋ ! ਗੁਰੂ ਕੀ ਬਾਣੀ ਨੂੰ ਪਿਆਰ ਕਰੇ ਸਿੱਖ। ਕਹਿਣ ਲੱਗੇ, ਸੱਚੇ ਪਾਤਿਸ਼ਾਹ ! ਹਜ਼ਾਰਾਂ ਮਨੁੱਖ ਖਲੋਤੇ ਹੋਣ, ਇਕ ਬਹੁਤ ਵੱਡਾ ਹਾਲ ਹੋਵੇ। ਹਜ਼ਾਰਾਂ ਬੰਦੇ ਬਾਰ-ਬਾਰ ਬੋਲੀ ਜਾਣ ਤੇ ਉਸ ਕਮਰੇ ਦੀ ਦੀਵਾਰ ਦੇ ਓਹਲੇ,

ਉਸ ਹਾਲ ਦੀ ਦੀਵਾਰ ਦੇ ਇਕ ਪਾਸੇ ਇਕ ਸੁਹਾਗਣ ਔਰਤ ਖਲੋਤੀ ਹੈ, ਜਿਸ ਦਾ ਪਤੀ ਵੀ ਉਸ ਹਜ਼ਾਰ ਮਰਦਾਂ ਵਿਚ ਬੋਲਦਾ ਪਿਆ ਹੈ। ਹਜ਼ਾਰਾਂ ਬੰਦਿਆਂ ਦੀ ਆਵਾਜ਼ ਵਿਚੋਂ ਜਦੋਂ ਉਸ ਦਾ ਪਤੀ ਬੋਲਦਾ ਹੈ ਤਾਂ ਉਸ ਦੀ ਆਵਾਜ਼ ਗਲੇ ਵਿਚੋਂ ਨਿਕਲਦੀ ਹੈ। ਇਕ ਖਿਨ ਦੇ ਵਿਚ ਉਹ ਔਰਤ ਪਹਿਚਾਣ ਜਾਂਦੀ ਹੈ ਕਿ ਇਹ ਮੇਰੇ ਪਤੀ ਦੀ, ਮੇਰੇ ਸਾਈਂ ਦੀ ਆਵਾਜ਼ ਹੈ। ਕਹਿਣ ਲੱਗੇ, ਉਹ ਕਿਹੜੀ ਸੁਹਾਗਣ ਹੈ ਜਿਸਨੂੰ ਆਪਣੇ ਪਤੀ ਦੀ ਆਵਾਜ਼ ਦੀ ਪਹਿਚਾਣ ਨਹੀਂ। ਉਹ ਗੁਰੂ ਕਾ ਸਿੱਖ ਕਾਹਦਾ ਜਿਸਨੂੰ ਆਪਣੇ ਬਾਬੇ ਦੀ ਬਾਣੀ ਦੀ ਪਹਿਚਾਣ ਨਹੀਂ। ਇਸੇ ਤਰ੍ਹਾਂ ਤੂੰ ਗੁਰੂ ਕੀ ਬਾਣੀ ਨੂੰ ਪ੍ਰੇਮ ਕਰ, ਤੈਨੂੰ ਮਹਿਸੂਸ ਹੋਵੇ ਕਿ ਇਹ ਮੇਰੇ ਖਸਮ ਕੀ, ਗੁਰੂ ਕੀ ਬਾਣੀ ਦੀ ਆਵਾਜ਼ ਹੈ। ਫਿਰ ਕਿੰਨਾ ਕੁ ਗੁਰੂ ਪਿਆਰ ਕਰੇ ?

ਸਤਿਗੁਰੂ ਗੁਰੂ ਅਰਜਨ ਦੇਵ ਜੀ ਦੇ ਬਚਨ, ਧੰਨ ਗੁਰੂ ਅਮਰਦਾਸ ਜੀ ਦੇ ਬਚਨ, ਸਤਿਗੁਰੂ ਦੇ ਅਮੋਲਕ ਬਚਨਾਂ ਵਿਚੋਂ ਕਹਿਣ ਲੱਗੇ, ਜਿੰਨੀ ਤੂੰ ਗੁਰੂ ਕੀ ਬਾਣੀ ਨੂੰ ਆਪਣੇ ਅੰਤਰ ਆਤਮੇ ਪ੍ਰੇਮ ਕਰੇਂਗਾ, ਯਾਦ ਰੱਖ ਉੱਨੀ ਗੁਰੂ ਕੀ ਬਾਣੀ ਤੇਰੇ ਧੁਰ ਅੰਦਰ ਆਪਣਾ ਨਿਵਾਸ ਕਰੇਗੀ। ਮਹਾਰਾਜ ਕਿੰਨਾ-ਕੁ ? ਉਹ ਕਹਿੰਦੇ ਹਨ ਕਿ ਇਸ ਸੰਸਾਰ ਵਿਚ ਹਰ ਇਨਸਾਨ ਦੀ ਕੋਈ ਨਾ ਕੋਈ ਕੀਮਤੀ ਵਸਤੂ ਹੈ। ਬੰਦਾ ਉਸ ਚੀਜ਼ ਨੂੰ ਅੱਤ ਦਾ ਸਨੇਹ ਕਰਦਾ ਹੈ। ਉਸ ਦਾ ਝੁਕਾਅ ਅੰਤਰ ਆਤਮੇ ਉਸ ਨਾਲ ਹੁੰਦਾ ਹੈ ਤੇ ਜਿੰਨਾ ਮਰਜ਼ੀ ਕੋਈ ਯਤਨ ਕਰੇ, ਉਹ ਜਿਸਨੂੰ ਪਿਆਰ ਕਰਦਾ ਹੈ, ਸਭ ਕੁਝ ਤਿਆਗ ਦੇਵੇਗਾ ਪਰ ਆਪਣੇ ਪਿਆਰੇ ਦੇ ਪਿਆਰ ਵੱਲੋਂ ਕਦੀ ਉਹ ਕਦਮ ਪਿੱਛੇ ਨਹੀਂ ਹਟਾਏਗਾ, ਕਿਉਂਕਿ ਉਹ ਦਿਲੋਂ ਪਿਆਰ ਕਰ ਰਿਹਾ ਹੈ।

ਜੇਕਰ ਅਸੀਂ ਮੱਛੀ ਨੂੰ ਕਹੀਏ ਕਿ ਤੂੰ ਪਾਣੀ ਨੂੰ ਤਿਆਗ ਦੇ, ਤੈਨੂੰ ਅਸੀਂ ਕੀਮਤੀ ਰੇਸ਼ਮੀ ਕੱਪੜਿਆਂ ਵਿਚ ਲਪੇਟ ਦਿੰਦੇ ਹਾਂ ਤਾਂ ਕੋਈ ਵੀ ਮੱਛੀ ਹਜ਼ਾਰਾਂ ਰੁਪਈਆਂ ਦੇ ਕੀਮਤੀ ਬਸਤਰ ਨੂੰ ਪਿਆਰ ਨਹੀਂ ਕਰੇਗੀ। ਚੇਤੇ ਰੱਖੋ, ਉਹ ਪਾਣੀ ਨੂੰ ਹੀ ਪਿਆਰ ਕਰੇਗੀ, ਪਾਣੀ ਦੀ ਖ਼ਾਤਰ ਤੜਪੇਗੀ। ਉਹ ਪੁਸ਼ਾਕ ਨੂੰ, ਭੋਜਨ ਨੂੰ, ਸੋਨੇ ਦੇ ਗਹਿਣਿਆਂ ਨੂੰ ਤਿਆਗ ਦੇਵੇਗੀ, ਪਰ ਉਸ ਦਾ ਅੰਤਰ ਆਤਮਾ ਕੇਵਲ ਪਾਣੀ ਦੇ ਵਿਚ ਹੀ ਪਿਆ ਰਹੇਗਾ।

ਜਦੋਂ ਹਜ਼ੂਰ ਪ੍ਰਮਾਤਮਾ ਦੇ ਪਿਆਰ ਦੀ ਗੱਲ ਕਰਨ, ਗੁਰੂ ਦੇ ਪਿਆਰ ਦੀ ਗੱਲ ਕਰਨ, ਸ਼ਬਦ ਦੇ ਪਿਆਰ ਦੀ ਗੱਲ ਕਰਨ, ਉਦੋਂ ਸਾਰੀ ਬਾਣੀ ਦਾ ਤੱਤ ਭਾਵ ਹੈ ਆਪਣੇ ਸਾਈਂ ਨੂੰ ਪਿਆਰ ਕਰਨਾ। ਗੁਰੂ ਕੀ ਬਾਣੀ ਸਤਿਗੁਰੂ ਦਾ ਆਪਣਾ ਹਿਰਦਾ ਹੈ। ਮਹਾਰਾਜ ਦੀ ਬਾਣੀ ਵਿਚੋਂ ਅਸੀਂ ਦੇਖੀਏ ਕਿ ਸਭ ਤੋਂ ਵੱਧ ਪਿਆਰੀ ਚੀਜ਼ ਕਿਹੜੀ ਹੈ। ਧੰਨ ਗੁਰੂ ਅਰਜਨ ਸਾਹਿਬ ਜੀ ਨੇ ਆਪਣੀ ਮੁਬਾਰਕ ਰਸਨਾ ਤੋਂ ਕਿਹਾ ਹੈ ਕਿ ਸਭ ਤੋਂ ਪਿਆਰੀ ਮੇਰੇ ਲਈ ਮੇਰੇ ਗੁਰੂ ਕੀ ਬਾਣੀ ਹੈ। ਮਹਾਰਾਜ ਕਿੰਨਾ ਕੁ ਪਿਆਰ ਕਰਦੇ ਹੋ ? ਇੰਨਾ ਕੁ ਜਿੰਨਾ ਕੋਈ ਆਪਣੇ ਬਸਤਰ ਨੂੰ ਪਿਆਰ ਕਰਦਾ ਹੈ, ਇੰਨਾ ਕੁ ਜਿੰਨਾ ਆਪਣੀ ਸੰਤਾਨ ਨੂੰ ਕੋਈ ਪਿਆਰ ਕਰਦਾ ਹੈ। ਇੰਨਾ ਕੁ ਜਿੰਨਾ ਕੋਈ ਆਪਣੇ ਮਿੱਤਰਾਂ ਨੂੰ ਪਿਆਰ ਕਰਦਾ ਹੈ। ਮਹਾਰਾਜ

ਕਹਿਣ ਲੱਗੇ ਇਸ ਤਰ੍ਹਾਂ ਨਹੀਂ। ਭੋਜਨ ਨੂੰ ਲੋਕ ਪਿਆਰ ਕਰਦੇ ਹਨ ਪਰ ਯਾਦ ਰੱਖਿਉ, ਸਾਰਾ ਦਿਨ ਨਹੀਂ। ਭੋਜਨ ਨੂੰ ਉੱਨੀ ਦੇਰ ਤੱਕ ਪਿਆਰ ਕੀਤਾ ਜਾਂਦਾ ਹੈ ਜਿੰਨੀ ਦੇਰ ਤੱਕ ਭੁੱਖ ਹੈ। ਭੁੱਖ ਤੋਂ ਬਿਨਾਂ ਤਾਂ ਲੋਕ ਭੋਜਨ ਨੂੰ ਵੀ ਇਕ ਪਾਸੇ ਰੱਖ ਦਿੰਦੇ ਹਨ। ਤਨ 'ਤੇ ਬਸਤਰਾਂ ਨੂੰ ਉੱਨੀ ਦੇਰ ਤੱਕ ਪਿਆਰ ਕਰਦੇ ਹਨ ਜਿੰਨੀ ਦੇਰ ਤੱਕ ਉਹ ਮੌਸਮ ਦੇ ਹਿਸਾਬ ਨਾਲ ਬਸਤਰ ਸੁੱਖ ਦਿੰਦੇ ਹਨ। ਗਰਮੀ ਵਿਚ ਅਸੀਂ ਪਤਲੇ ਬਸਤਰ ਪਾ ਕੇ ਬੈਠੇ ਹਾਂ, ਪਰ ਦੋ ਮਹੀਨਿਆਂ ਬਾਅਦ ਇਹਨਾਂ ਬਸਤਰਾਂ ਨੂੰ ਪਿਆਰ ਨਹੀਂ ਕਰਾਂਗੇ। ਪਾਣੀ ਨੂੰ ਉੱਨੀ ਦੇਰ ਤੱਕ ਪਿਆਰ ਕਰਦੇ ਹਾਂ ਜਿੰਨੀ ਦੇਰ ਤੱਕ ਪਿਆਸ ਹੈ, ਜਿੰਨੀ ਦੇਰ ਤੱਕ ਸਰੀਰ 'ਤੇ ਮੈਲ ਹੈ। ਉਸ ਤੋਂ ਬਾਅਦ ਉੱਨਾ ਪਿਆਰ ਨਹੀਂ। ਹਰ ਵੇਲੇ ਪਾਣੀ ਵਿਚ ਕੋਈ ਨਹੀਂ ਰਹਿੰਦਾ। ਹਰ ਵੇਲੇ ਭੋਜਨ ਵਿਚ ਕੋਈ ਨਹੀਂ ਰਹਿੰਦਾ। ਹਰ ਵੇਲੇ ਸੋਨੇ ਦੇ ਗਹਿਣਿਆਂ ਵਿਚ ਕੋਈ ਨਹੀਂ ਰਹਿੰਦਾ। ਖਿਮਾ ਕਰਿਉ, ਅੱਠੇ ਪਹਿਰ ਕੋਈ ਇਕੋ ਬਸਤਰ ਨੂੰ ਪਿਆਰ ਨਹੀਂ ਕਰਦਾ। ਕਹਿਣ ਲੱਗੇ ਕਿ ਮੈਂ ਕਿਹੜੀ ਉਦਾਹਰਨ ਦੇ ਕੇ ਕਹਾਂ ਕਿ ਮੈਂ ਗੁਰੂ ਨੂੰ ਇਸ ਤਰ੍ਹਾਂ ਪਿਆਰ ਕਰਦਾ ਹਾਂ। ਸੱਚ ਜਾਣਨਾ ਕਿ ਸੁਆਸ ਵੀ ਉੱਨੀ ਦੇਰ ਤੱਕ ਪਿਆਰੇ ਹਨ ਜਿੰਨੀ ਦੇਰ ਤੱਕ ਇਹ ਸਰੀਰ ਵਿਚ ਕਾਇਮ ਹਨ, ਪਰ ਮੈਂ ਗੁਰੂ ਕੀ ਬਾਣੀ ਨੂੰ ਸੁਆਸਾਂ ਤੋਂ ਵੱਧ ਪਿਆਰ ਕਰਦਾ ਹਾਂ। ਆਪਣੀ ਜ਼ਿੰਦਗੀ ਵਿਚ ਅੱਖ ਝਮਕਣ ਜਿੰਨਾ ਸਮਾਂ ਵੀ ਮੈਂ ਗੁਰੂ ਕੀ ਬਾਣੀ ਨੂੰ ਆਪਣੇ ਹਿਰਦੇ ਤੋਂ ਵੱਖ ਨਹੀਂ ਕੀਤਾ। ਹਜ਼ੂਰ ਨੇ ਬਾਣੀ ਵਿਚ ਕਿਹਾ-



*ਹਮਾਰੀ ਪਿਆਰੀ ਅੰਮ੍ਰਿਤ ਧਾਰੀ*

ਸਾਡੀ ਵੱਧ ਤੋਂ ਵੱਧ ਪਿਆਰੀ ਹੈ ਅੰਮ੍ਰਿਤਧਾਰੀ। ਜਿਸ ਬਾਣੀ ਦੇ ਇਕ ਇਕ ਅੱਖਰ ਵਿਚ ਅੰਮ੍ਰਿਤ ਹੈ, ਜਿਸ ਦੇ ਇਕ ਇਕ ਬਚਨ ਵਿਚੋਂ ਅੰਮ੍ਰਿਤ ਚੋਂਦਾ ਹੈ।

*ਹਮਾਰੀ ਪਿਆਰੀ ਅੰਮ੍ਰਿਤ ਧਾਰੀ ਗੁਰਿ ਨਿਮਖ ਨ ਮਨ ਤੇ ਟਾਰੀ ਰੇ॥*

(ਅੰਗ ੪੦੪)

ਜਿਨ੍ਹਾਂ ਨੇ ਅੱਖ ਝਮਕਣ ਜਿੰਨਾ ਸਮਾਂ ਗੁਰੂ ਕੀ ਬਾਣੀ ਨੂੰ ਆਪਣੇ ਅੰਦਰ ਤੋਂ ਦੂਰ ਨਹੀਂ ਕੀਤਾ। ਪਰ ਫਿਰ ਵੀ ਇਸ ਦ੍ਰਿਸ਼ਟਮਾਨ ਸੰਸਾਰ ਵਿਚ ਅਸੀਂ ਜੀਉਂਦੇ ਹਾਂ। ਪਿਆਰਿਉ ! ਇਸ ਦੇ ਵਿਚ ਉਦਹਾਰਨਾਂ ਵੀ ਦ੍ਰਿਸ਼ਟਮਾਨ ਲਵਾਂਗੇ ਕਿ ਕਿਵੇਂ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਤੋਂ ਬਲਿਹਾਰੇ ਜਾਈਏ ? ਪਿਆਰਿਉ ! ਇਕ ਗੱਲ ਬੜੀ ਸਪੱਸ਼ਟ ਹੈ ਕਿ ਜਿੰਨਾ ਮਰਜ਼ੀ ਅਸੀਂ ਉਦਾਹਰਨਾਂ ਦੇ ਦੇਈਏ, ਜਿੰਨਾ ਮਰਜ਼ੀ ਬੌਧਿਕ ਤੱਲ 'ਤੇ ਅਸੀਂ ਬੰਦੇ ਨੂੰ ਤਰਕ ਕੁਤਰਕ ਨਾਲ ਸਮਝਾਉਣ ਦਾ ਯਤਨ ਕਰੀਏ ਪਰ ਜਿੰਨੀ ਦੇਰ ਤੱਕ ਸਾਡੇ ਅੰਦਰ ਦੀ ਭਾਵਨਾ ਨਹੀਂ ਤਾਂ ਗੁਰਮੁਖੋ ! ਭਾਵਨਾ ਤੋਂ ਬਿਨਾਂ ਕਦੀ ਜ਼ਿੰਦਗੀ ਵਿਚ ਤਬਦੀਲੀ ਨਹੀਂ। ਹੋ ਸਕਦਾ ਹੈ ਮੇਰੇ ਸ਼ਬਦਾਂ ਨਾਲ ਤੁਸੀਂ ਸਾਰੇ ਸਹਿਮਤ ਨਾ ਹੋਵੋ ਪਰ ਜੋ ਗੁਰੂ ਨੇ ਪੂਰਨੇ ਪਾਏ ਹਨ, ਜੋ ਗੁਰੂ ਨੇ ਆਪਣੇ ਅਨੁਭਵ ਵਿਚ ਸਾਨੂੰ ਦਿੱਤਾ ਹੈ, ਬਾਹਰਮੁੱਖੀ ਵੀ ਗੁਰੂ ਨੂੰ ਰੱਜ ਕੇ ਪ੍ਰੇਮ ਕਰੋ। ਜਿਸ ਬੰਦੇ ਨੂੰ ਬਾਹਰਮੁੱਖੀ ਪ੍ਰੇਮ ਕਰਨਾ ਨਹੀਂ ਆਇਆ ਉਹ ਅੰਤਰਮੁੱਖੀ ਪ੍ਰੇਮ

ਕਿਵੇਂ ਕਰੇਗਾ। ਬਾਹਰਮੁੱਖੀ ਪ੍ਰੇਮ ਕਰਨਾ ਸੌਖਾ ਹੈ, ਚੇਤੇ ਰੱਖੋ, ਅੰਤਰਮੁੱਖੀ ਤਾਂ ਸਾਨੂੰ ਕੋਈ ਦੇਖਦਾ ਵੀ ਨਹੀਂ ਪਿਆ। ਬਾਹਰਮੁੱਖੀ ਗੁਰੂ ਅਰਜਨ ਸਾਹਿਬ ਨੇ ਪ੍ਰੇਮ ਕੀਤਾ। ਬਾਹਰਮੁੱਖੀ ਪ੍ਰੇਮ ਕਰਨ ਵਾਲਾ ਹੀ ਅੰਤਰਮੁੱਖੀ ਕਰੇਗਾ। ਜੇ ਬਾਹਰਮੁੱਖੀ ਨਹੀਂ ਤਾਂ ਕਿਵੇਂ ਅਸੀਂ ਅੰਤਰਮੁੱਖੀ ਜੁੜਾਂਗੇ। ਜਿੰਨੀ ਦੇਰ ਤੱਕ ਘਰ ਸੰਤਾਨ ਨਹੀਂ, ਕੀ ਇਸਤਰੀ ਵਿਚ ਪ੍ਰਮਾਤਮਾ ਨੇ ਉਹ ਦਾਤ ਨਹੀਂ ਰੱਖੀ ਕਿ ਜਿਹੜੀ ਸੰਤਾਨ ਨੂੰ ਉੱਤਪਤੀ ਲਈ ਯੋਗਦਾਨ ਪਾਉਂਦੀ ਹੈ ? ਪੁਰਸ਼ ਵਿਚ ਤੇ ਇਸਤਰੀ ਦੋਨਾਂ ਵਿਚ ਪ੍ਰਮਾਤਮਾ ਵਲੋਂ ਉਹ ਸੈੱਲ ਮੌਜੂਦ ਹਨ ਜਿਹੜੇ ਇਸ ਸੰਤਾਨ ਨੂੰ ਜਨਮ ਦੇ ਸਕਦੇ ਹਨ। ਗੱਲ ਸਮਝਿਉ, ਨਾਰ ਵਿਚ ਪੁਰਸ਼ ਤੇ ਪੁਰਸ਼ ਵਿਚ ਨਾਰੀ ਹੈ। ਇਸਤਰੀ ਵਿਚ ਉਹ ਦਾਤ ਰੱਬ ਨੇ ਟਿਕਾਈ ਹੈ ਜੋ ਮਰਦ ਨੂੰ ਜਨਮ ਦੇ ਸਕਦੀ ਹੈ ਤੇ ਮਰਦ ਵਿਚ ਉਹ ਦਾਤ ਟਿਕਾਅ ਦਿੱਤੀ ਹੈ ਜਿਹੜੀ ਇਸਤਰੀ ਨੂੰ ਜਨਮ ਦੇ ਸਕਦੀ ਹੈ। ਪਤੀ ਤੇ ਪਤਨੀ ਦੋਨੋਂ ਹਨ, ਪਰ ਉਹਨਾਂ ਦੇ ਅੰਦਰ ਉਹ ਖਿੱਚ ਨਹੀਂ। ਜਿੰਨੀ ਦੇਰ ਤੱਕ ਉਹਨਾਂ ਦੀ ਸੰਤਾਨ ਦ੍ਰਿਸ਼ਟਮਾਨ ਉਹਨਾਂ ਦੇ ਅੱਖਾਂ ਸਾਹਮਣੇ ਨਹੀਂ ਆਉਂਦੀ, ਉਹ ਕਦੀ ਵੀ ਪਿਆਰ ਨਹੀਂ ਕਰ ਸਕਦੇ। ਇਕ ਔਰਤ ਆਪਣੇ ਪੁੱਤਰ ਨੂੰ ਪਿਆਰ ਕਰੇ ਤੇ ਜਿਸਨੇ ਅਜੇ ਜਨਮ ਨਹੀਂ ਦਿੱਤਾ ਸ਼ਾਇਦ ਉਸਦੇ ਸੀਨੇ ਵਿਚ ਉਹ ਪਿਆਰ ਨਹੀਂ, ਜਿਹੜਾ ਪਿਆਰ ਇਕ ਉਸ ਇਸਤਰੀ ਵਿਚ ਹੈ, ਜਿਸਨੂੰ ਪ੍ਰਮਾਤਮਾ ਨੇ ਸੰਤਾਨ ਦੀ ਦਾਤ ਦਿੱਤੀ।

ਆਪਾਂ ਸਿਰਫ਼ ਇਕ ਪੱਖ ਲੈਣਾ ਹੈ, ਇਹ ਨਹੀਂ ਕਿ ਕਿਸੇ ਨੂੰ ਰੱਬ ਨੇ ਦਾਤ ਦਿੱਤੀ ਜਾਂ ਨਹੀਂ। ਇਹ ਤਾਂ ਉਸ ਦੀ ਆਪਣੀ ਅਸਚਰਜ ਖੇਡ ਹੈ। ਇਕ ਸੁਹਾਗਣ ਆਪਣੇ ਪਤੀ ਨੂੰ ਪਿਆਰ ਕਰਦੀ ਹੈ, ਪਰ ਸੰਤਾਨ ਨੂੰ ਅਜੇ ਨਹੀਂ। ਸੰਤਾਨ ਨੂੰ ਉਦੋਂ ਪਿਆਰ ਕਰੇਗੀ ਜਦੋਂ ਉਸ ਦੀ ਕੁੱਖ ਤੋਂ ਸੰਤਾਨ ਜਨਮ ਲਏਗੀ। ਦ੍ਰਿਸ਼ਟਮਾਨ ਪੁੱਤਰ ਧੀ ਨੂੰ ਦੇਖ ਕੇ ਉਸ ਦੀਆਂ ਅੱਖਾਂ ਵਿਚੋਂ ਪਾਣੀ ਆਉਂਦਾ ਹੈ, ਉਸ ਦੇ ਸੀਨੇ ਵਿਚ ਦਰਦ ਪੈਦਾ ਹੁੰਦਾ ਹੈ, ਉਸ ਦੇ ਸੀਨੇ ਵਿਚ ਮੋਹ ਪੈਦਾ ਹੁੰਦਾ ਹੈ। ਦ੍ਰਿਸ਼ਟਮਾਨ ਪੁੱਤਰ ਨੂੰ ਦੇਖ ਕੇ ਮਾਂ ਦੇ ਅੰਦਰ ਮਮਤਾ, ਸਨੇਹ, ਮੋਹ ਪੈਦਾ ਹੁੰਦਾ ਹੈ। ਜੇ ਦ੍ਰਿਸ਼ਟਮਾਨ ਬਾਹਰਮੁੱਖੀ ਨੂੰ ਪਿਆਰ ਕਰੇਂਗਾ ਪਿਆਰਿਆ ਤਾਂ ਤੈਨੂੰ ਸਮਝ ਪਏਗੀ ਅੰਤਰਮੁੱਖੀ ਗੁਰੂ ਨੂੰ ਕਿਵੇਂ ਪਿਆਰ ਕਰਨਾ ਹੈ। ਨੈਗੇਟਿੱਵ ਸੋਚ ਲੈ ਕੇ ਗੱਲ ਕਰੋਗੇ ਤਾਂ ਦੁਨੀਆਂ ਵਿਚ ਲੋਕਾਂ ਨੇ ਸਿੱਧ ਕਰ ਦਿੱਤਾ ਹੈ ਕਿ ਰੱਬ ਨਾਮ ਦੀ ਕੋਈ ਚੀਜ਼ ਨਹੀਂ। ਨਾਸਤਿਕ ਬੰਦੇ ਕੋਲ ਆਸਤਿਕ ਨਾਲੋਂ ਬਹੁਤ ਜ਼ਿਆਦਾ ਤਰਕ ਹੈ। ਕਦੀ ਤਰਕ ਦੇ ਆਧਾਰ 'ਤੇ ਪ੍ਰਮਾਤਮਾ ਨੂੰ ਸਿੱਧ ਨਹੀਂ ਕੀਤਾ ਗਿਆ। ਉੱਨੀਆਂ ਉਦਾਹਰਨਾਂ ਸ਼ਾਇਦ ਅੰਮ੍ਰਿਤਧਾਰੀ ਨਾ ਦੇ ਸਕੇ, ਜਿੰਨਾ ਨਿਗੁਰਾ ਉਦਾਹਰਨਾਂ ਦੇ ਦਿੰਦਾ ਹੈ। ਹਜ਼ੂਰ ਨੂੰ ਪਾਰਬ੍ਰਹਮ ਜਾਣ ਕੇ ਪਿਆਰ ਕਰੋ।

ਧੰਨ ਗੁਰੂ ਅਰਜਨ ਦੇਵ ਜੀ ਬਾਣੀ ਦੀਆਂ ਪੋਥੀਆਂ ਲੈਣ ਗਏ। ਆਪ ਸਾਰੇ ਜਾਣਦੇ ਹੋ ਕਿ ਅੱਜ ਤੱਕ ਹਰਿਮੰਦਰ ਸਾਹਿਬ ਦੀ ਪ੍ਰਕਰਮਾ ਵਿਚ ਉਹ ਅਸਥਾਨ ਦੁਖ ਭੰਜਨੀ ਬੇਰੀ ਦੇ ਬਿਲਕੁਲ ਨਜ਼ਦੀਕ ਹੈ, ਜਿੱਥੇ ਪੋਥੀਆਂ ਲਿਆ ਕੇ ਰੱਖੀਆਂ। ਇਤਿਹਾਸ ਕਹਿੰਦਾ ਹੈ ਕਿ ਬਾਣੀ ਦੇ ਉਚਾਰਨ ਕਰਤਾ ਹਨ ਧੰਨ ਗੁਰੂ ਅਰਜਨ ਦੇਵ ਜੀ, ਪਰ ਜਦੋਂ ਪੋਥੀ ਸਾਹਿਬ ਲੈਣ

ਗਏ ਤਾਂ ਉਦੋਂ ਨੰਗੇ ਚਰਨ ਆਉਂਦੇ ਪਏ ਹਨ। ਕਿੰਨਾ ਕੁ ਪਿਆਰ ਗੁਰੂ ਨੂੰ, ਬਾਣੀ ਨੂੰ, ਜਿਸ ਤੋਂ ਬਾਅਦ ਪ੍ਰਕਾਸ਼ ਕੀਤਾ ਜਾਂਦਾ ਹੈ। ਬਾਣੀ ਦੀ ਤਿਆਰੀ ਹੋ ਗਈ। ਭਾਈ ਗੁਰਦਾਸ ਲਿਖਦੇ ਪਏ ਹਨ। ਸ਼ਾਇਦ ਅੱਜ ਮੇਰੇ ਵਰਗਾ ਹੁੰਦਾ ਤਾਂ ਕਾਗ਼ਜ਼ ਨੂੰ ਇੰਨਾ ਪਿਆਰ ਨਾ ਕਰਦਾ। ਸ਼ਾਇਦ ਸ਼ਿਆਹੀ ਦੀ ਦਵਾਤ ਨੂੰ ਇੰਨਾ ਪਿਆਰ ਨਾ ਕਰਦਾ। ਮੇਰੇ ਸਮਰੱਥ ਗੁਰੂ ਨੇ ਬਾਣੀ ਲਿਖਾਂਦਿਆਂ ਇਹ ਗੱਲ ਕਹੀ ਕਿ ਜਿਸ ਕਾਗ਼ਜ਼ 'ਤੇ ਬਾਣੀ ਲਿਖੀ ਗਈ ਹੈ, ਇਸਨੂੰ ਕਾਗ਼ਜ਼ ਨਾ ਮੰਨੀਂ। ਇਸਨੂੰ ਅੱਜ ਤੋਂ ਬਾਅਦ ਧੰਨ ਕਹਿਣਾ ਸ਼ੁਰੂ ਕਰ ਦੇ। ਜਿਸ ਦਵਾਤ ਵਿਚ ਸ਼ਿਆਹੀ ਘੋਲੀ ਗਈ ਹੈ, ਉਸ ਦਵਾਤ ਨੂੰ ਵੀ ਨਮਸਕਾਰ ਕਰ। ਜਿਸ ਕਾਨੇ ਦੀ ਕਲਮ ਬਣੀ, ਉਸ ਕਲਮ ਨੂੰ ਵੀ ਪਿਆਰ ਕਰ। ਗੁਰਮੁਖਾ ! ਜਿਸਨੇ ਹੱਥਾਂ ਨਾਲ ਬਾਣੀ ਲਿਖੀ, ਉਸ ਦੇ ਹੱਥਾਂ ਨੂੰ ਚੁੰਮ ਲੈ ਤੇ ਜਿਸ ਸਮਰੱਥ ਗੁਰੂ ਨੇ ਬਾਣੀ ਲਿਖਾਈ, ਉਸ ਤੋਂ ਕੁਰਬਾਨ ਜਾ। ਕੀ ਇਹ ਗੁਰੂ ਨੂੰ, ਬਾਣੀ ਨੂੰ ਪਿਆਰ ਕਰਨ ਦੀ ਗੱਲ ਨਹੀਂ ਕਿ-

*ਧੰਨੁ ਸੁ ਕਾਗਦੁ ਕਲਮ ਧੰਨੁ*

(ਅੰਗ ੧੨੯੧)

ਜਿਸ ਦਿਨ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦਾ ਪ੍ਰਕਾਸ਼ ਕਰਨਾ ਸੀ, ਉਸ ਤੋਂ ਇਕ ਦਿਨ ਰਾਤ ਨੂੰ ਰਾਮਸਰ ਦੇ ਕਿਨਾਰੇ, ਹਜ਼ੂਰ ਕ੍ਰਿਪਾਲੂ ਨੇ ਆਪ ਜ਼ਮੀਨ 'ਤੇ ਵਿਸ਼ਰਾਮ ਕੀਤਾ, ਬਾਬਾ ਬੁੱਢਾ ਸਾਹਿਬ ਨੇ ਆਪ ਜ਼ਮੀਨ 'ਤੇ ਵਿਸ਼ਰਾਮ ਕੀਤਾ। ਸਾਰੀ ਸੰਗਤ ਨੇ ਜ਼ਮੀਨ 'ਤੇ ਆਸਣ ਲਾਏ। ਕੇਵਲ ਧੰਨ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਜੇ 'ਤੇ ਟਿਕਾਇਆ ਗਿਆ। ਬਾਣੀ ਦਾ ਉਚਾਰਨ ਕਰਤਾ, ਬਾਣੀ ਲਿਖਾਉਣ ਵਾਲਾ ਤੇ ਜਿਸ ਸਮਰੱਥ ਗੁਰੂ ਨੇ ਹਜ਼ਾਰਾਂ ਦੀ ਗਿਣਤੀ ਵਿਚ ਸ਼ਬਦ ਉਚਾਰਨ ਕੀਤੇ ਤੇ ਸੰਗਤਾਂ ਵਿਚ ਆਪ ਜ਼ਮੀਨ 'ਤੇ ਆਸਣ ਲਾ ਕੇ ਇੰਨਾ ਗੁਰੂ ਨੂੰ ਪਿਆਰ ਕਰਦੇ ਹਨ, ਤੂੰ ਤਰਕ ਵਿਚ ਨਾ ਪੈ। ਤੂੰ ਵੀ ਇੰਨਾ ਹੀ ਗੁਰੂ ਨੂੰ ਪਿਆਰ ਕਰਨਾ ਸਿਖ ਜਾ। ਇਤਿਹਾਸ ਵਿਚ ਲਿਖਿਆ ਹੈ ਗੁਰੂ ਗ੍ਰੰਥ ਸਾਹਿਬ ਜੀ ਦੇ ਮੁਤੱਲਕ। ਜਿਸ ਦਾ ਮਤਲਬ ਹੈ ਹਜ਼ੂਰ ਪੰਜਵੇਂ ਜਾਮੇ ਵਿਚ ਦੱਸ ਰਹੇ ਹਨ ਕਿ ਜਿਹੜਾ ਮੈਂ ਅਦਬ ਤੈਨੂੰ ਪੰਜਵੇਂ ਜਾਮੇ ਵਿਚ ਸਿਖਾ ਰਿਹਾ ਹਾਂ, ਦੱਸਵੇਂ ਜਾਮੇ ਤੱਕ ਮੈਂ ਮੱਥਾ ਟੇਕ ਦੇਹਧਾਰੀ ਪਰੰਪਰਾ ਨੂੰ ਖ਼ਤਮ ਕਰ ਸਦੀਵ ਕਾਲ ਲਈ ਤੈਨੂੰ ਜਾਗਤਾ ਗੁਰੂ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਉਣਾ ਹੈ।

ਆਪ ਸਭ ਨੂੰ ਪਤਾ ਹੈ ਕਿ ਪ੍ਰਕਾਸ਼ ਹੋਇਆ, ਮਰਯਾਦਾ ਸਮਝਾਈ। ਜਿਸ ਵੇਲੇ ਸ਼ਾਮ ਨੂੰ ਵਿਸ਼ਰਾਮ ਦੀ ਗੱਲ ਚੱਲੀ, ਪ੍ਰਕਾਸ਼ ਗੁਰੂ ਗ੍ਰੰਥ ਸਾਹਿਬ ਜੀ ਦਾ ਹਰਿਮੰਦਰ ਸਾਹਿਬ ਵਿਚ ਹੈ, ਪਰ ਵਿਸ਼ਰਾਮ ਹਰਿਮੰਦਰ ਸਾਹਿਬ ਵਿਚ ਨਹੀਂ। ਬਾਦਸ਼ਾਹਾਂ ਦੇ ਦਰਬਾਰ ਸੱਜਦੇ ਹਨ ਪਰ ਜਿੱਥੇ ਦਰਬਾਰ ਵਿਚ ਸਿੰਘਾਸਣ 'ਤੇ ਬੈਠਦੇ ਹਨ, ਵਿਸ਼ਰਾਮ ਉਥੇ ਨਹੀਂ। ਸਿੰਘਾਸਣ 'ਤੇ ਬੈਠ ਕੇ ਬਾਦਸ਼ਾਹ ਆਪਣੀ ਪਰਜਾ ਦੀ ਫ਼ਰਿਆਦ ਸੁਣਦੇ ਹਨ, ਆਪਣੇ ਹੁਕਮ ਜਾਰੀ ਕਰਦੇ ਹਨ। ਯਾਦ ਰੱਖੋ, ਵਿਸ਼ਰਾਮ ਉਹਨਾਂ ਦਾ ਆਪਣੇ ਨਿੱਜੀ ਮਹੱਲ ਵਿਚ ਹੈ। ਗੁਰੂ ਨੇ

ਕਿਹਾ ਕਿ ਜਿਵੇਂ ਦੁਨੀਆਂ ਦਾ ਬਾਦਸ਼ਾਹ ਆਪਣਾ ਸਿੰਘਾਸਣ ਲਾ ਕੇ ਆਪਣਾ ਹੁਕਮ ਦਿੰਦਾ ਹੈ, ਇਵੇਂ ਹੀ ਸਿੰਘਾਸਣ 'ਤੇ ਪ੍ਰਕਾਸ਼ ਹਰਿਮੰਦਰ ਸਾਹਿਬ ਵਿਚ ਹੋਵੇਗਾ ਤੇ ਪ੍ਰੇਮ ਇੰਨਾ ਕਰੀਂ ਕਿ ਵਿਸਰਾਮ ਕੋਠਾ ਸਾਹਿਬ ਹੋਵੇ, ਪ੍ਰਕਾਸ਼ ਕੋਠਾ ਸਾਹਿਬ ਨਹੀਂ।

ਅੱਜ ਵੀ ਅਕਾਲ ਤਖ਼ਤ ਸਾਹਿਬ 'ਤੇ ਜਾਂਦੇ ਹੋ, ਕੋਠਾ ਸਾਹਿਬ ਵਿਚ ਕੇਵਲ ਵਿਸ਼ਰਾਮ ਹੈ ਤੇ ਜਦੋਂ ਵਿਸ਼ਰਾਮ ਲਈ ਪਲੰਘ ਹਜ਼ੂਰ ਦਾ ਨਿਸ਼ਚਿਤ ਕੀਤਾ ਗਿਆ ਤੇ ਸਤਿਕਾਰ ਯੋਗ ਬਾਬਾ ਜੀ ਨੇ ਇਹੀ ਪੁੱਛਿਆ ਸੀ ਕਿ ਆਪ ਜੀ ਦਾ ਵਿਸ਼ਰਾਮ ਕਿੱਥੇ ? ਅੱਗੇ ਦੁਪਹਿਰੇ ਵੀ ਕੋਠਾ ਸਾਹਿਬ ਵਿਚ ਮੰਜੇ 'ਤੇ ਹਜ਼ੂਰ ਵਿਸ਼ਰਾਮ ਕਰਦੇ ਸਨ। ਰਾਤ ਵੀ ਵਿਸ਼ਰਾਮ ਪਲੰਘ 'ਤੇ ਕੀਤਾ। ਮਹਾਰਾਜ ਨੇ ਅੱਜ ਤੋਂ ਬਾਅਦ ਗੁਰੂ ਗ੍ਰੰਥ ਸਾਹਿਬ ਜੀ ਦਾ ਵਿਸ਼ਰਾਮ ਪਲੰਘ ਸਾਹਿਬ 'ਤੇ ਕੀਤਾ। ਸਾਡਾ ਕੋਈ ਵੀ ਪਲੰਘ, ਕੋਈ ਵੀ ਮੰਜਾ ਕੋਠੇ ਸਾਹਿਬ ਵਿਚ ਬਰਾਬਰ ਨਾ ਲੰਘੇ। ਕਿਉਂ ? ਕਹਿਣ ਲੱਗੇ ਅੱਜ ਤੋਂ ਬਾਅਦ ਸਾਡਾ ਆਸਣ ਮੰਜੀ ਉੱਪਰ ਲਾ ਦਿੱਤਾ ਜਾਵੇ। ਗੁਰੂ ਕੇ ਸਿੱਖਾ ! ਜੇ ਇੰਨਾ ਗੁਰੂ ਅਰਜਨ ਦੇਵ ਜੀ ਗੁਰੂ ਕੀ ਬਾਣੀ ਨੂੰ ਪਿਆਰ ਕਰਦੇ ਹਨ, ਉਹ ਤਾਂ ਉਚਾਰਨ ਕਰਤਾ ਹਨ, ਉਹ ਤਾਂ ਪਰਤਖਿ ਹਰ ਹਨ, ਉਹ ਤਾਂ ਬਾਣੀ ਦੇ ਬੋਹਿਥ ਹਨ। ਜੇ ਬੋਹਿਥ ਇੰਨਾ ਪਿਆਰ ਕਰਦਾ ਹੈ ਤਾਂ ਤ੍ਰੈ-ਸ਼ਤਾਬਦੀ ਮਨਾਉਣ ਆਇਆ ਤੂੰ ਗੁਰੂ ਨੂੰ ਇੰਨਾ ਪਿਆਰ ਕਰਨ ਦੀ ਜਾਚ ਸਿਖ ਲੈ।



ਜਿੰਨ੍ਹਾਂ ਨੇ ਅੰਮ੍ਰਿਤ ਛੱਕਿਆ ਹੈ, ਆਪ ਸਭ ਨੂੰ ਪਤਾ ਹੈ ਕਿ ਅੰਮ੍ਰਿਤ ਛੱਕਦਿਆਂ ਪੰਜ ਪਿਆਰਿਆਂ ਨੇ ਕੀ ਕਿਹਾ ਸੀ। ਬਾਣੀ ਪੜ੍ਹ ਕੇ ਅੰਮ੍ਰਿਤ ਤਿਆਰ ਕੀਤਾ ਗਿਆ। ਕਿਹੜੀਆਂ ਬਾਣੀਆਂ ਪੜ੍ਹ ਕੇ ਅੰਮ੍ਰਿਤ ਤਿਆਰ ਕੀਤਾ ? ਜਪੁ ਜੀ ਸਾਹਿਬ ਪੜ੍ਹਿਆ, ਜਾਪ ਸਾਹਿਬ ਪੜ੍ਹਿਆ, ਸਵੱਯੇ ਪੜ੍ਹੇ, ਚੌਪਈ ਸਾਹਿਬ ਦਾ ਪਾਠ ਕੀਤਾ, ਆਨੰਦ ਸਾਹਿਬ ਪੂਰਾ ਪੜ੍ਹਿਆ। ਉਸ ਦਿਨ ਕਿਹਾ ਅੱਜ ਤੇਰੇ ਪਿਤਾ ਗੋਬਿੰਦ ਸਿੰਘ ਹਨ, ਤੇਰੀ ਮਾਂ ਮਾਤਾ ਸਾਹਿਬ ਕੌਰ ਹੈ। ਉਸ ਦਿਨ ਪੰਜ ਪਿਆਰਿਆਂ ਨੇ ਸਾਨੂੰ ਵੀ ਕਿਹਾ, ਆਪ ਜੀ ਨੂੰ ਵੀ ਕਿਹਾ ਕਿ ਸਿੱਖਾ ! ਅੱਜ ਤੇਰਾ ਗੁਰੂ ਘਰ ਵਿਚ ਜਨਮ ਹੋਇਆ ਹੈ। ਮੈਂ ਬੇਨਤੀ ਕਰਾਂਗਾ ਮਾਤਾਵਾਂ ਭੈਣਾਂ ਨੂੰ ਕਿ ਜਿਸ ਬੱਚੇ ਨੂੰ ਤੁਸੀਂ ਜਨਮ ਦਿੱਤਾ ਹੈ, ਆਪਣੇ ਗਰਭ ਵਿਚ ਪਾਲਿਆ ਹੈ, ਉਸਨੂੰ ਚੱਲਣਾ ਸਿਖਾਇਆ ਹੈ, ਉਸਨੂੰ ਬੋਲਣਾ ਸਿਖਾਇਆ ਹੈ ਤੇ ਜੇ ਉਹ ਬੱਚਾ ਵੀਹ-ਪੱਚੀ ਸਾਲ ਦੀ ਉਮਰ ਵਿਚ ਹੋ ਕੇ ਆਪਣੀ ਮਾਂ ਦੀ ਕੁੱਖ ਨੂੰ ਨਿੰਦਣ ਲੱਗ ਪਵੇ ਕਿ ਮੈਂ ਮਾਂ ਦੀ ਕੁੱਖ ਸਵੀਕਾਰਦਾ ਹੀ ਨਹੀਂ ਤਾਂ ਉਸ ਤੋਂ ਵੱਡਾ ਅਕ੍ਰਿਤਘਣ ਕੋਈ ਨਹੀਂ। ਜੇ ਮਾਂ ਦੀ ਕੁੱਖ ਨੂੰ ਕੋਈ ਨਿੰਦੇ ਤਾਂ ਉਹ ਅਕ੍ਰਿਤਘਣ ਹੈ ਤੇ ਜਿਸ ਬਾਣੀ ਨੇ ਸਾਨੂੰ ਅੰਮ੍ਰਿਤ ਤੇ ਜਨਮ ਦਿੱਤਾ, ਉਸ ਬਾਣੀ ਨੂੰ ਜਿਹੜਾ ਨਿੰਦਣ ਲੱਗ ਪਵੇ, ਸੱਚ ਜਾਣੋ, ਉਹ ਗੁਰੂ ਦੀ ਕੁੱਖ ਦਾ ਅਕ੍ਰਿਤਘਣ ਹੈ।

ਸਾਡਾ ਤਾਂ ਜਨਮ ਹੋਇਆ ਹੈ ਉਸ ਬਾਣੀ ਵਿਚੋਂ। ਬਾਣੀ ਕੋਈ ਦੋ ਅੰਗ ਪੜ੍ਹੇ, ਬਾਣੀ ਕੋਈ ਚਾਰ ਅੰਗ ਪੜ੍ਹੇ, ਜਿਹੜਾ ਨਹੀਂ ਪੜ੍ਹ ਸਕਦਾ ਘੱਟੋ-ਘੱਟ ਆਪਣੇ ਗੁਰੂ ਦਾ ਅਦਬ ਹੀ ਕਰਨ ਲੱਗ ਪਵੇ। ਜਿਹੜਾ ਗੁਰਮੁਖੋ, ਅਦਬ ਕਰਨ ਲੱਗ ਪਵੇਗਾ ਬਿਨਾਂ ਕਿਸੇ ਹੋਰ ਕਰਮ

ਤੋਂ ਤਾਂ ਉਹ ਭਵ ਸਾਗਰ ਤੋਂ ਪਾਰ ਹੋ ਜਾਏਗਾ। ਹਜ਼ੂਰ ਨੇ ਕਿਹਾ ਹੈ-

*ਜੋ ਸਿਖ ਗੁਰਬਾਣੀ ਭੈ ਕਰੇ।*
*ਵਿਣ ਪਰਿਆਸ ਭਵ-ਸਾਗਰ ਤਰੇ।*

ਮਹਾਰਾਜ ! ਜਿਹੜੇ ਬਾਣੀ ਦਾ ਅਦਬ ਨਾ ਕਰਨ ? ਕਹਿਣ ਲੱਗੇ-

*ਜਿਨ ਭੈ ਬਾਣੀ ਅਦਬ ਨਾ ਧਾਰਾ।*

ਜਿਹੜੇ ਸਿੱਖ ਬਾਣੀ ਦਾ ਅਦਬ ਨਹੀਂ ਕਰਦੇ, ਜਿੰਨੇ ਮਰਜ਼ੀ ਬਾਹਰੋਂ ਸਿੱਖ ਬਣੀ ਜਾਣ-

*ਜਾਨੋ ਸਿੱਖ ਸੋ ਨਾਹੇ ਹਮਾਰਾ।*

ਇਹ ਜਾਣੋ ਉਹ ਮੇਰਾ ਸਿੱਖ ਕਦੀ ਵੀ ਨਹੀਂ। ਅਗਲਾ ਬਚਨ ਕੀਤਾ, ਮਹਾਰਾਜ ! ਕ੍ਰਿਪਾ ਕਰੋ, ਕਿਵੇਂ ਮਨ ਜਾਗੇ ? ਸਰੀਰ ਦੇ ਜਾਗਣ ਦਾ ਪਤਾ ਹਰ ਇਕ ਨੂੰ ਲੱਗ ਜਾਂਦਾ ਹੈ, ਪਰ ਮਨ ਦੇ ਜਾਗਣ ਦਾ ਕਿਵੇਂ ਪਤਾ ਲੱਗੇ। ਅਸੀਂ ਸੁੱਤੇ ਨੂੰ ਆਵਾਜ਼ ਮਾਰੀਏ, ਉਹ ਅੱਗੋਂ ਆਵਾਜ਼ ਦੇ ਦਿੰਦਾ ਹੈ ਕਿ ਮੈਂ ਜਾਗਦਾ ਪਿਆ ਹਾਂ। ਸਰੀਰ ਦੇ ਜਾਗਣ ਦਾ ਪਤਾ ਤਾਂ ਲੱਗ ਜਾਏਗਾ, ਪਰ ਮਨ ਦੇ ਜਾਗਣ ਦਾ ਪਤਾ ਕਿਵੇਂ ਲੱਗੇ ? ਧੰਨ ਗੁਰੂ ਹਰਿਰਾਇ ਸਾਹਿਬ ਜੀ ਨੇ ਕਿਹਾ, ਰੋਜ਼ ਜਪੁ ਜੀ ਸਾਹਿਬ ਪੜ੍ਹਦਾ ਹੈਂ, ਰੋਜ਼ ਗੁਰੂ ਦੀ ਬਾਣੀ ਦਾ ਨਿਤਨੇਮ ਕਰਦਾ ਹੈਂ, ਬਸ ਇਕ ਗੱਲ ਚੇਤੇ ਰੱਖੀਂ ਕਿ ਜਿਸ ਦਿਨ ਬਾਣੀ ਪੜ੍ਹਦਿਆਂ ਤੇਰੀਆਂ ਅੱਖਾਂ ਵਿਚੋਂ ਨੀਰ ਦੀ ਧਾਰਾ ਵਹਿ ਤੁਰੇ ਤੇ ਤੇਰਾ ਬਾਰ ਬਾਰ ਬਾਣੀ ਪੜ੍ਹਨ ਨੂੰ ਮਨ ਕਰੇ ਤਾਂ ਸੱਚ ਜਾਣੀ, ਉਸ ਦਿਨ ਤੇਰਾ ਮਨ ਜਾਗਣ ਲੱਗ ਪਿਆ ਹੈ। ਹਜ਼ੂਰ ਨੇ ਫ਼ੁਰਮਾਇਆ ਕਿ

*ਮਨ ਜਾਗੇ ਕੀ ਇਹ ਨਿਸਾਨੀ।*
*ਪ੍ਰਿਅ ਲਾਗੈ ਗੁਰ ਸਤਿਗੁਰ ਬਾਣੀ।*

ਸਤਿਗੁਰੂ ਕਿਰਪਾ ਕਰਨ, ਸਾਡੇ ਅੰਦਰ ਦੀ ਭਾਵਨਾ ਬਣ ਜਾਏ, ਬਾਹਰਮੁੱਖੀ ਵੀ ਤੇ ਅੰਤਰਮੁੱਖੀ ਵੀ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਸੁਹਾਗਣ ਦੁਹਾਗਣ

ਪਰਮ ਸਨਮਾਨ ਯੋਗ ਸ਼ਬਦ ਗੁਰੂ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਅੰਦਰ ਸਤਿਗੁਰੂ ਜੀ ਨੇ ਕਿਤੇ ਤਾਂ ਪ੍ਰਮਾਤਮਾ ਦੀ ਬੰਦਗੀ ਕਰਨ ਵਾਲੀ ਜੁੜੀ ਹੋਈ ਪਵਿੱਤਰ ਭਿੱਜੀ ਹੋਈ ਆਤਮਾ ਲਈ ਸ਼ਬਦ ਵਰਤੇ ਹਨ ਸੰਤ ਤੇ ਜਿਹੜੇ ਪ੍ਰਮਾਤਮਾ ਦੇ ਦਰ ਤੋਂ ਟੁੱਟੇ ਹਨ, ਉਹਨਾਂ ਲਈ ਹਜ਼ੂਰ ਨੇ ਸ਼ਬਦ ਵਰਤੇ ਹਨ ਸਾਕਤ। ਜੋ ਗੁਰੂ ਦੇ ਸਨਮੁਖ ਆਪਣੀ ਜ਼ਿੰਦਗੀ ਬਤੀਤ ਕਰਦੇ ਹਨ, ਉਹਨਾਂ ਲਈ ਹਜ਼ੂਰ ਨੇ ਸ਼ਬਦ ਵਰਤੇ ਹਨ ਸਨਮੁਖ ਤੇ ਜਿਹੜੇ ਗੁਰੂ ਵੱਲ ਪਿੱਠ ਦੇ ਕੇ ਆਪ-ਹੁਦਰਾਪਣ ਕਰਦੇ ਹਨ, ਉਹਨਾਂ ਲਈ ਗੁਰੂ ਜੀ ਨੇ ਸ਼ਬਦ ਵਰਤੇ ਹਨ ਬੇਮੁਖ। ਜਿਨ੍ਹਾਂ ਦੇ ਮੁਖ ਵਿਚ ਗੁਰੂ ਹਨ ਤੇ ਜੋ ਗੁਰੂ ਨੂੰ ਮੁੱਖ ਰੱਖ ਕੇ ਤੁਰਦੇ ਹਨ, ਉਹਨਾਂ ਲਈ ਹਜ਼ੂਰ ਨੇ ਸ਼ਬਦ ਵਰਤੇ ਹਨ ਗੁਰਮੁਖ। ਜਿਹੜੇ ਸਾਰੀ ਜ਼ਿੰਦਗੀ ਗੁਰੂ ਨੂੰ ਆਪਣੇ ਮੁਖ ਵਿਚ ਰੱਖਣ ਦੀ ਥਾਂ ਆਪਣੇ ਮਨ ਦੀਆਂ ਭੈੜੀਆਂ ਬਿਰਤੀਆਂ ਨੂੰ ਮੁੱਖ ਰੱਖ ਕੇ ਤੁਰਦੇ ਹਨ, ਉਹਨਾਂ ਲਈ ਹਜ਼ੂਰ ਨੇ ਸ਼ਬਦ ਵਰਤੇ ਹਨ ਮਨਮੁਖ।

ਜਿੱਥੇ ਸੰਤ ਹੈ, ਉਥੇ ਨਾਲ ਸ਼ਬਦ ਸਾਕਤ ਹੈ। ਜਿੱਥੇ ਸਨਮੁਖ ਹੈ, ਉਥੇ ਸ਼ਬਦ ਬੇਮੁਖ ਹੈ। ਜਿਸ ਜਗ੍ਹਾ 'ਤੇ ਗੁਰਮੁਖ ਹੈ, ਉਸਦੇ ਵਿਪਰੀਤ ਮਨਮੁਖ ਹੈ। ਜਿੱਥੇ ਸੁਹਾਗਣ ਹੈ, ਉਥੇ ਦੁਹਾਗਣ ਵੀ ਹੈ। ਬਾਣੀ ਵਿਚ ਰੰਡ ਸ਼ਬਦ ਵੀ ਆਇਆ ਹੈ, ਵਿਧਵਾ ਸ਼ਬਦ ਵੀ ਆਇਆ ਹੈ। ਦੁਹਾਗਣ ਵਿਚ ਅਤੇ ਵਿਧਵਾ ਵਿਚ ਥੋੜ੍ਹਾ ਜਿਹਾ ਅੰਤਰ ਹੈ। ਵਿਧਵਾ ਦਾ ਅਰਥ ਹੈ ਜਿਸ ਦਾ ਪਤੀ ਸੰਸਾਰ ਤੋਂ ਕੂਚ ਕਰ ਚੁੱਕਾ ਹੈ, ਜਿਸ ਦਾ ਪਤੀ ਇਸ ਦੁਨੀਆਂ ਤੋਂ ਅਕਾਲ ਚਲਾਣਾ ਕਰ ਚੁੱਕਾ ਹੈ। ਪਰ ਦੁਹਾਗਣ ਦਾ ਅਰਥ ਹੈ ਜਿਸ ਦਾ ਪਤੀ ਤਾਂ ਜੀਊਂਦਾ ਹੈ, ਪਰ ਉਸ ਨੇ ਆਪਣੇ ਪਤੀ ਨੂੰ ਛੱਡ ਕੇ ਕਿਸੇ ਦੂਜੇ ਪੁਰਖ ਨਾਲ ਆਪਣੇ ਅੰਦਰ ਦਾ ਨੇਹ ਪਾ ਲਿਆ ਹੈ। ਜਿਸ ਦਾ ਪਤੀ ਹੈ ਪਰ ਪਤੀ ਨੂੰ ਛੱਡ ਕੇ ਕਿਸੇ ਦੂਜੇ ਪੁਰਖ ਵਿਚ ਆਪਣੇ ਆਪ ਨੂੰ ਖਚਤ ਕੀਤਾ ਹੈ। ਦੁਹਾਗਣ ਦਾ ਅਰਥ ਹੈ ਜਿਸ ਦੇ ਮੰਦੇ ਭਾਗ ਹਨ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਇਹ ਸਾਡੇ ਸਮਾਜਿਕ ਜਿਹੜੇ ਦੋ ਸ਼ਬਦ ਸਨ,

ਸੁਹਾਗਣ ਅਤੇ ਦੁਹਾਗਣ, ਧੰਨ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਨੇ ਇਸ ਦੀ ਵਿਆਖਿਆ ਮਨੁੱਖ ਦੇ ਆਤਮਕ ਜੀਵਨ ਨੂੰ ਸਾਹਮਣੇ ਰੱਖ ਕੇ ਕੀਤੀ। ਦੋਨੋਂ ਪੱਖ ਅਸੀਂ ਲੈ ਕੇ ਤੁਰਦੇ ਹਾਂ— ਸੰਸਾਰੀ ਸ਼ਬਦ ਵੀ ਅਤੇ ਨਿਰੰਕਾਰੀ ਸ਼ਬਦ ਵੀ। ਸੰਸਾਰ ਤੇ ਸਮਾਜ ਨਾਲ ਜੁੜੇ ਹੋਏ ਰਿਸ਼ਤੇ ਵੀ ਤੇ ਉਸ ਪ੍ਰਮਾਤਮਾ ਵਾਹਿਗੁਰੂ ਜੀ ਦੇ ਨਾਲ ਜੁੜੇ ਹੋਏ ਅੰਤਰੀਵ ਰਿਸ਼ਤੇ ਵੀ। ਸੁਹਾਗਣ ਜਿਸ ਦਾ ਸਾਈਂ ਕਾਇਮ ਹੈ, ਜੋ ਸਾਈਂ 'ਤੇ ਭਰੋਸਾ ਕਰਕੇ ਜੀਉਂਦੀ ਹੈ ਤੇ ਜੋ ਕੁਝ ਉਸ ਦੇ ਮਾਲਕ ਨੇ ਉਸ ਨੂੰ ਕਹਿ ਦਿੱਤਾ, ਆਪਣੀ ਜ਼ਿੰਦਗੀ ਵਿਚ ਉਸੇ ਵੇਸ ਨੂੰ, ਉਸੇ ਲਿਬਾਸ ਨੂੰ, ਉਸੇ ਸ਼ਿੰਗਾਰ ਨੂੰ, ਉਸੇ ਹੁਕਮ ਨੂੰ ਆਪਣੀ ਜ਼ਿੰਦਗੀ ਦਾ ਮਕਸਦ ਬਣਾ ਕੇ ਤੁਰ ਪਏ। ਦੁਹਾਗਣ ਉਹ ਹੈ ਜਿਸਨੇ ਆਪਣੀ ਮਰਜ਼ੀ ਦੇ ਤਨ 'ਤੇ ਬਸਤਰ ਪਾਏ ਹਨ। ਜਿਸਨੇ ਪਤੀ ਦੇ ਬਚਨਾਂ ਦੀ ਪ੍ਰਵਾਹ ਨਾ ਕੀਤੀ। ਜਿਸਨੇ ਆਪਣੇ ਮਾਲਕ ਦੇ ਹੁੰਦਿਆਂ ਆਪਣਾ ਅੰਦਰ ਕਿਸੇ ਹੋਰ ਨੂੰ ਦੇ ਦਿੱਤਾ, ਉਸਨੂੰ ਕਿਹਾ ਗਿਆ ਦੁਹਾਗਣ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਆਤਮਕ ਪੱਧਰ 'ਤੇ ਸੁਹਾਗਣ ਉਸਨੂੰ ਮੰਨਿਆ ਹੈ ਜਿਸ ਨੇ ਆਪਣਾ ਲਿਬਾਸ, ਆਪਣੇ ਕਰਮ, ਆਪਣੇ ਸਤਿਗੁਰੂ ਦੇ ਦਿੱਤੇ ਹੋਏ ਸ਼ਬਦ ਉਸ ਦੇ ਹੁਕਮ ਅਨੁਸਾਰ ਬਣਾ ਲਏ ਹਨ। ਸੁਹਾਗਣ ਉਹ ਹੈ ਜਿਸ ਦੇ ਸਿਰ ਉੱਪਰ ਪਾਰਬ੍ਰਹਮ ਪ੍ਰਮੇਸ਼ਰ ਵਾਹਿਗੁਰੂ ਜੀ ਕਾਇਮ ਹਨ ਤੇ ਜਿਸਨੇ ਆਪਣੀ ਸਾਰੀ ਜ਼ਿੰਦਗੀ ਇਕ ਪ੍ਰਮਾਤਮਾ ਤੋਂ ਬਿਨਾਂ ਕਿਸੇ ਹੋਰ ਦੂਜੇ ਨੂੰ ਆਪਣੇ ਅੰਦਰ ਥਾਂ ਨਹੀਂ ਦਿੱਤੀ। ਦੁਹਾਗਣ ਉਹ ਹੈ ਜਿਹੜਾ ਪ੍ਰਮਾਤਮਾ ਦੀ ਵੀ ਗੱਲ ਕਰੇ ਕਿ ਮੈਂ ਰੱਬ ਨੂੰ ਮੰਨਦਾ ਹਾਂ ਤੇ ਦੂਜੇ ਪਾਸੇ ਸਤਿਗੁਰੂ ਉੱਪਰ ਯਕੀਨ ਨਾ ਬਣਾ ਕੇ ਕਿਸੇ ਦੂਜੇ ਭਾਵ ਵਿਚ ਮਾਇਆ ਵਿਚ ਖਚਤ ਹੋ ਜਾਏ, ਬਾਹਰ ਦੀ ਪੂਜਾ ਵਿਚ ਜੁੜ ਜਾਏ। ਇਕ ਪਾਰਬ੍ਰਹਮ ਪ੍ਰਮਾਤਮਾ ਨੂੰ ਤਿਆਗ ਕੇ ਜਿਹੜਾ ਸੰਸਾਰ ਦੇ ਪਾਖੰਡੀਆਂ ਪਿੱਛੇ ਤੁਰ ਪਏ, ਸਤਿਗੁਰੂ ਕਹਿੰਦੇ ਹਨ, ਉਹ ਦੁਹਾਗਣ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚੋਂ ਪਹਿਲਾ ਪੱਖ ਅਸੀਂ ਲੈਣਾ ਹੈ ਸੁਹਾਗਣ ਦਾ। ਹਜ਼ੂਰ ਨੇ ਦੋ ਤੁੱਕਾਂ ਵਿਚ ਸੁਹਾਗਣ ਦੇ ਜੀਵਨ ਦੀ ਪਰਿਭਾਸ਼ਾ ਦਿੱਤੀ ਹੈ। ਉਹ ਦੋ ਤੁੱਕਾਂ ਹਨ–

*ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ*

ਚਿਹਨੁ ਦਾ ਅਰਥ ਹੈ ਲੱਛਣ, ਪਰਿਭਾਸ਼ਾ ਕਿ ਸੁਹਾਗਣ ਦੇ ਲੱਛਣ ਕੀ ਹਨ ? ਗੁਰੂ ਜੀ ਨੇ ਫ਼ੁਰਮਾਇਆ–

*ਅੰਦਰਿ ਸਚੁ*

ਸੁਹਾਗਣ ਉਹ ਹੈ ਜਿਸ ਦੇ ਅੰਦਰ ਸੱਚੇ ਪ੍ਰਮਾਤਮਾ ਦਾ ਨਾਮ ਟਿੱਕ ਗਿਆ। ਜਿਸ ਦੇ ਅੰਦਰ ਝੂਠ ਨਹੀਂ, ਕੂੜ ਨਹੀਂ, ਪਾਖੰਡ ਨਹੀਂ।

*ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ ਅੰਦਰਿ ਸਚੁ ਮੁਖੁ ਉਜਲਾ*

ਜਿਸ ਦੇ ਅੰਦਰ ਪ੍ਰਮਾਤਮਾ ਦਾ ਨਾਮ ਤੇ ਉਸ ਦੇ ਮੁਖ ਦੇ ਉੱਪਰ ਉਜਲਾਪਣ ਹੈ, ਉਸ

ਦੇ ਮੁਖ ਉੱਪਰ ਮੈਲਾ-ਪਣ ਨਹੀਂ।

*ਖਸਮੈ ਮਾਹਿ ਸਮਾਇ॥*

(ਅੰਗ ੭੮੫)

ਸੁਹਾਗਣ ਉਹ ਹੈ ਜਿਹੜੀ ਜੀਉਂਦੇ ਜੀਅ ਆਪਣੇ ਖਸਮ ਵਿਚ ਸਮਾਅ ਗਈ। ਹਜ਼ੂਰ ਨੇ ਸੁਹਾਗਣ ਦੀ ਗੱਲ ਕਰਦਿਆਂ, ਕੰਤ ਅਤੇ ਕਾਮਣ ਦੀ ਗੱਲ ਕਰਦਿਆਂ, ਪਤੀ ਅਤੇ ਪਤਨੀ ਦੀ ਗੱਲ ਕਰਦਿਆਂ ਕਿਹਾ ਕਿ ਕੰਤ ਤੇ ਸੁਹਾਗਣ ਉਹ ਨਹੀਂ ਜਿਹੜੇ ਇਕ ਘਰ ਦੇ ਵਿਚ ਰਹਿੰਦੇ ਹਨ, ਪਤੀ ਅਤੇ ਪਤਨੀ ਉਹ ਨਹੀਂ ਕੇਵਲ ਜਿਹੜੇ ਇਕ ਚੌਂਕੇ ਵਿਚ ਬੈਠ ਕੇ ਭੋਜਨ ਛੱਕਦੇ ਹਨ। ਕੰਤ ਤੇ ਕਾਮਣ ਕੇਵਲ ਉਹ ਨਹੀਂ, ਜਿਹੜੇ ਇਕ ਛੱਤ ਦੇ ਥੱਲੇ ਰਹਿੰਦੇ ਹਨ। ਅਸਲ ਵਿਚ ਪਤੀ ਤੇ ਪਤਨੀ, ਕੰਤ ਤੇ ਕਾਮਣ, ਸੁਹਾਗਣ ਤੇ ਉਸ ਦੀ ਪਰਿਭਾਸ਼ਾ ਇਹ ਹੈ ਕਿ ਜਿਹੜੇ ਦੇਖਣ ਨੂੰ ਸਰੀਰਕ ਤੌਰ 'ਤੇ ਦੋ ਲੱਗਣ, ਪਰ ਆਤਮਕ ਪੱਧਰ 'ਤੇ ਦੋਨਾਂ ਦੀ ਜੋਤ ਇਕ ਹੋਵੇ। ਸਰੀਰ ਦੋ ਹੋਣ ਪਰ ਅੰਦਰ ਦੀਆਂ ਵਿਚਾਰਧਾਰਾਵਾਂ ਦੋ ਨਾ ਹੋਣ। ਗੁਰੂ ਜੀ ਦੇ ਬਾਣੀ ਵਿਚ ਅਸੀਂ ਅੰਮ੍ਰਿਤ ਬੋਲ ਪੜ੍ਹਦੇ ਹਾਂ-

*ਧਨ ਪਿਰੁ ਏਹਿ ਨ ਆਖੀਅਨਿ*

ਭਾਵੇਂ ਇਸ ਦੇ ਅਰਥ ਅਸੀਂ ਬਾਹਰਮੁੱਖੀ ਕਰਦੇ ਹਾਂ। ਪਿਆਰਿਉ ! ਸਾਰੀ ਬਾਣੀ ਜਿੱਥੇ ਬਾਹਰ ਦੇ ਰਿਸ਼ਤਿਆਂ ਦੀ ਗੱਲ ਕਰਦੀ ਹੈ, ਉਥੇ ਸਾਨੂੰ ਧੁਰ ਅੰਤਰ ਆਤਮੇ ਪਰੀਪੂਰਨ ਪ੍ਰਮਾਤਮਾ ਨਾਲ ਸਾਡਾ ਰਿਸ਼ਤਾ ਬਣਾਉਂਦੀ ਹੈ। ਕੇਵਲ ਸਿੱਖ ਤੇ ਗੁਰੂ ਇਹ ਨਹੀਂ ਕਿ ਜਿਹੜੇ ਇਕੱਠੇ ਬੈਠ ਗਏ। ਪ੍ਰਮਾਤਮਾ ਤੇ ਪ੍ਰਮਾਤਮਾ ਦਾ ਚੇਲਾ ਇਹ ਨਹੀਂ ਕਿ ਜਿਹੜੇ ਇਕੱਠੇ ਬੈਠ ਗਏ। ਜਿਵੇਂ ਪਤੀ ਤੇ ਪਤਨੀ ਸਰੀਰਕ ਤੌਰ 'ਤੇ ਦੋ ਹਨ, ਪਰ ਆਤਮਕ ਤੌਰ 'ਤੇ ਇਕ ਹਨ, ਇਸੇ ਤਰ੍ਹਾਂ ਗੁਰੂ ਦਾ ਸਿੱਖ ਤੇ ਗੁਰੂ ਦੇਖਣ ਨੂੰ ਕਈ ਵਾਰੀ ਦੋ ਪ੍ਰਤੀਤ ਹੁੰਦੇ ਹਨ ਪਰ ਆਤਮਕ ਜੋਤ ਦੇ ਪੱਧਰ 'ਤੇ ਦੋਨੋਂ ਇਕ ਹਨ।

*ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥*
*ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥*

(ਅੰਗ ੭੮੮)

ਉਸਨੂੰ ਪਤਨੀ ਅਤੇ ਪਤੀ ਕਹੋ ਜਿਹੜੇ ਸਰੀਰਕ ਤੌਰ 'ਤੇ ਦੋ ਹਨ ਪਰ ਆਤਮਕ ਜੋਤ ਪੱਖੋਂ ਦੋ ਨਹੀਂ। ਹਜ਼ੂਰ ਬਾਣੀ ਵਿਚ ਫਿਰ ਸੁਹਾਗਣ ਦੇ ਚਿੰਨ੍ਹ ਦੱਸਦੇ ਹਨ ਕਿ ਉਹ ਆਪਣਾ ਆਪ ਕਿਵੇਂ ਮਾਲਕ ਨੂੰ ਸਮਰਪਿਤ ਕਰਦੀ ਹੈ। ਸੁਹਾਗਣ ਆਪਣਾ ਭੇਦ ਕਦੀ ਨਹੀਂ ਲੁਕਾ ਕੇ ਰੱਖਦੀ। ਜਿਹੜਾ ਪ੍ਰਮਾਤਮਾ ਦੇ ਚਰਨਾਂ ਵਿਚ ਜੁੜਿਆ ਹੋਇਆ ਮੁਰੀਦ ਹੈ, ਉਹ ਕਦੀ ਆਪਣੇ ਅੰਦਰ ਦਾ ਭੇਦ ਆਪਣੇ ਰੱਬ ਤੋਂ ਲੁਕਾ ਕੇ ਨਹੀਂ ਰੱਖਦਾ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਬਾਬਾ ਨਾਮਦੇਵ ਜੀ, ਗੁਰੂ ਅਮਰਦਾਸ ਜੀ, ਧੰਨ ਗੁਰੂ ਅਰਜਨ ਦੇਵ ਜੀ ਨੇ

ਕੀ ਕਿਹਾ ਹੈ, ਆਉ ਬਾਣੀ ਵਿਚੋਂ ਦਰਸ਼ਨ ਕਰੀਏ ਕਿ ਸੁਹਾਗਣਾਂ ਦਾ ਜੀਵਨ ਕੀ ਹੈ। ਗੁਰੂ ਅਮਰਦਾਸ ਜੀ ਨੇ ਫ਼ੁਰਮਾਇਆ-

*ਮੈ ਕਾਮਣਿ ਮੇਰਾ ਕੰਤੁ ਕਰਤਾਰੁ॥*

ਕਹਿੰਦੇ ਹਨ ਕਿ ਮੈਂ ਆਪਣੇ ਵਾਹਿਗੁਰੂ ਜੀ ਦੀ ਕਾਮਣੀ ਹਾਂ, ਉਸ ਦੀ ਸੁਹਾਗਣ ਹਾਂ ਤੇ ਮੇਰਾ ਕੰਤ ਕਰਤਾਰ ਵਾਹਿਗੁਰੂ ਹੈ।

*ਜੇਹਾ ਕਰਾਏ ਤੇਹਾ ਕਰੀ ਸੀਗਾਰੁ॥ ੧॥*

ਜਿਹੋ ਜਿਹਾ ਮੇਰੇ ਕੰਤ ਨੂੰ ਸ਼ਿੰਗਾਰ ਚੰਗਾ ਲੱਗਦਾ ਹੈ, ਮੈਂ ਉਸੇ ਸ਼ਿੰਗਾਰ ਨੂੰ ਆਪਣੇ ਜੀਵਨ ਦਾ ਆਧਾਰ ਬਣਾਇਆ ਹੈ।

*ਜਾਂ ਤਿਸੁ ਭਾਵੈ ਤਾਂ ਕਰੇ ਭੋਗੁ॥*
*ਤਨੁ ਮਨੁ ਸਾਚੇ ਸਾਹਿਬ ਜੋਗੁ॥ ੧॥ ਰਹਾਉ॥*

(ਅੰਗ ੧੧੨੮)

ਮੇਰਾ ਤਨ, ਮੇਰਾ ਸਰੀਰ, ਮੇਰਾ ਅੰਦਰ ਮੇਰੇ ਪਿਆਰੇ ਵਾਹਿਗੁਰੂ ਜੋਗਾ ਹੈ ਤੇ ਜਿਹੋ ਜਿਹਾ ਉਹ ਮੇਰਾ ਸ਼ਿੰਗਾਰ ਕਰਦਾ ਹੈ, ਮੈਂ ਉਹੋ ਜਿਹੇ ਸ਼ਿੰਗਾਰ ਨੂੰ ਪ੍ਰਵਾਨ ਕੀਤਾ ਹੈ। ਆਪਣੀ ਮਰਜ਼ੀ ਦਾ ਸ਼ਿੰਗਾਰ ਨਹੀਂ।



ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਬਾਬਾ ਨਾਮਦੇਵ ਜੀ ਦਾ ਸ਼ਬਦ ਹੈ ਕਿ ਪਤੀ ਨੂੰ ਜਿਹੜਾ ਬਸਤਰ ਚੰਗਾ ਲੱਗੇ, ਪਤਨੀ ਦਾ ਫ਼ਰਜ਼ ਬਣਦਾ ਹੈ ਕਿ ਉਹ ਉਸੇ ਬਸਤਰ ਨੂੰ ਆਪਣੇ ਤਨ 'ਤੇ ਹੰਢਾਏ। ਜਿਹੜਾ ਸ਼ਿੰਗਾਰ ਉਸ ਦੇ ਸੁਆਮੀ ਨੂੰ ਚੰਗਾ ਲੱਗੇ, ਉਸੇ ਸ਼ਿੰਗਾਰ ਨੂੰ ਆਪਣੀ ਜ਼ਿੰਦਗੀ ਦਾ ਆਧਾਰ ਬਣਾਏ। ਦੇਖ ਭੈਣੇ ! ਜੇ ਪ੍ਰਮਾਤਮਾ ਪਤੀ ਨੂੰ ਤੇਰਾ ਸ਼ਿੰਗਾਰ ਚੰਗਾ ਲੱਗਦਾ ਹੈ ਨਾਮ ਸਿਮਰਨ ਦਾ, ਸੇਵਾ ਦਾ, ਬੰਦਗੀ ਦਾ ਤਾਂ ਫਿਰ ਦੁਨੀਆਂ ਦੀ, ਚੰਚਲ ਲੋਕਾਂ ਦੀ ਪ੍ਰਵਾਹ ਨਾ ਕਰੀਂ ਤੇ ਪ੍ਰਮਾਤਮਾ ਪਤੀ ਨੂੰ ਰੀਝਾਉਣ ਲਈ ਸ਼ਿੰਗਾਰ ਕਰੀਂ, ਸੰਸਾਰ ਨੂੰ ਰੀਝਾਉਣ ਲਈ ਨਹੀਂ। ਕਈ ਵਾਰੀ ਪ੍ਰਮਾਤਮਾ ਨੂੰ ਰੀਝਾਉਣ ਲਈ ਜਦੋਂ ਜੀਵ-ਇਸਤਰੀ ਆਪਣੇ ਤਨ 'ਤੇ ਬੰਦਗੀ ਦਾ, ਨਾਮ ਦਾ, ਸਹਿਣਸ਼ੀਲਤਾ ਦਾ ਸ਼ਿੰਗਾਰ ਕਰਦੀ ਹੈ ਤਾਂ ਦੁਨੀਆਂਦਾਰ ਲੋਕ ਉਸਨੂੰ ਸਮਝਦੇ ਨਹੀਂ। ਉਸ ਦੀ ਨਿੰਦਿਆ ਕਰਨਗੇ, ਉਸ ਦੀ ਥਾਂ ਥਾਂ 'ਤੇ ਬਦਨਾਮੀ ਕਰਨਗੇ। ਪਰ ਜਿਸਨੇ ਪਿਆਰੇ ਪਤੀ ਨੂੰ ਰੀਝਾਉਣਾ ਹੈ, ਉਹ ਪਤੀ ਨੂੰ ਸਨਮੁਖ ਰੱਖ ਕੇ ਤੁਰਦੀ ਹੈ, ਸੰਸਾਰ ਦੀਆਂ ਗੱਲਾਂ ਦੀ ਕਦੀ ਪ੍ਰਵਾਹ ਨਹੀਂ ਕਰਦੀ। ਭਗਤ ਨਾਮਦੇਵ ਜੀ ਦਾ ਸ਼ਬਦ ਹੈ-

*ਮੈ ਬਉਰੀ ਮੇਰਾ ਰਾਮੁ ਭਤਾਰੁ॥*

ਕਹਿੰਦੇ ਹਨ, ਲੋਕੋ ! ਮੈਨੂੰ ਝੱਲੀ ਕਹਿ ਲਉ, ਕਮਲੀ ਕਹਿ ਲਉ ਪਰ ਮੇਰਾ ਕੰਤ ਕਰਤਾਰ ਹੈ, ਵਾਹਿਗੁਰੂ ਹੈ।

*ਰਚਿ ਰਚਿ ਤਾ ਕਉ ਕਰਉ ਸਿੰਗਾਰੁ॥ ੧॥*

(ਅੰਗ ੧੧੬੪)

ਮੈਂ ਆਪਣੇ ਤਨ 'ਤੇ ਸ਼ਿੰਗਾਰ ਦੁਨੀਆਂ ਨੂੰ ਦਿਖਾਉਣ ਲਈ ਨਹੀਂ, ਸਗੋਂ ਆਪਣੇ ਤਨ 'ਤੇ ਸ਼ਿੰਗਾਰ ਕਰਦੀ ਹਾਂ ਆਪਣੇ ਪ੍ਰਮਾਤਮਾ ਵਾਹਿਗੁਰੂ ਨੂੰ ਖ਼ੁਸ਼ ਕਰਨ ਲਈ।

*ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ॥*

ਤਿੰਨ ਵਾਰੀ ਸ਼ਬਦ ਕਿਹਾ ਕਿ ਲੋਕੋ ! ਤੁਸੀਂ ਮੇਰੇ ਸ਼ਿੰਗਾਰ ਨੂੰ ਦੇਖ ਕੇ ਮੇਰੀ ਨਿੰਦਿਆ ਕਰਦੇ ਹੋ, ਤੁਸੀਂ ਮੇਰੇ ਤਨ ਨੂੰ ਦੇਖ ਕੇ ਮੇਰੀ ਬਦਨਾਮੀ ਕਰਦੇ ਹੋ, ਤੁਸੀਂ ਮੇਰਾ ਸਰੀਰ ਦੇਖ ਕੇ ਆਪਣਾ ਮੂੰਹ ਜੋੜ ਕੇ ਮੇਰੀਆਂ ਬਾਤਾਂ ਕਰਦੇ ਹੋ, ਜੀ ਸੱਦਕੇ ਕਰੋ, ਪਰ ਮੈਂ ਆਪਣਾ ਤਨ ਤੇ ਮਨ ਵਾਹਿਗੁਰੂ ਨੂੰ ਦੇ ਚੁੱਕੀ ਹਾਂ ਤੇ ਇਸ ਤਨ 'ਤੇ ਮਨ ਉੱਪਰ ਸ਼ਿੰਗਾਰ ਜੋ ਵਾਹਿਗੁਰੂ ਨੂੰ ਭਾਉਂਦਾ ਹੈ, ਉਹ ਹੀ ਕੀਤਾ ਜਾਏਗਾ, ਜੋ ਸੰਸਾਰ ਨੂੰ ਭਾਉਂਦਾ ਹੈ ਉਹ ਨਹੀਂ।

*ਤਨੁ ਮਨੁ ਰਾਮ ਪਿਆਰੇ ਜੋਗੁ॥ ੧॥ ਰਹਾਉ॥*
*ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ॥*

ਜੇ ਆਪਣੇ ਸਾਈਂ ਨੂੰ ਖ਼ੁਸ਼ ਕਰਨਾ ਹੈ ਤਾਂ ਕੀ ਲੋੜ ਹੈ ਦੁਨੀਆਂ ਦੇ ਝਗੜੇ ਵਿਚ ਪੈਣ ਦੀ। ਜੇ ਤੇਰੇ ਤਨ ਦੇ ਸ਼ਿੰਗਾਰ ਨੂੰ ਦੇਖ ਕੇ ਦੁਨੀਆਂ ਖ਼ੁਸ਼ ਨਹੀਂ ਹੁੰਦੀ ਤਾਂ ਕੀ ਲੋੜ ਹੈ ਇਹਨਾਂ ਲੋਕਾਂ ਨੂੰ ਪ੍ਰਸੰਨ ਕਰਨ ਦੀ ? ਕਿਸੇ ਨਾਲ ਵਾਦ ਵਿਵਾਦ ਦੀ ਥਾਂ ਆਪਣੇ ਵਾਹਿਗੁਰੂ ਜੀ ਦੇ ਨਾਮ ਰੱਸ ਦੇ ਪਿਆਲੇ ਨੂੰ ਪੀ ਲੈ।

*ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ॥*
*ਰਸਨਾ ਰਾਮ ਰਸਾਇਨੁ ਪੀਜੈ॥ ੨॥*

(ਅੰਗ ੧੧੬੪)

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਮੁਤਾਬਿਕ ਦੇਖੋ ਜਿਵੇਂ ਸੰਸਾਰੀ ਤੌਰ 'ਤੇ ਜਿਹੜੀ ਸੁਹਾਗਣ ਪਤੀਬਰਤਾ ਇਸਤਰੀ ਹੈ, ਉਹ ਕਦੀ ਆਪਣੇ ਸੁਆਮੀ ਨੂੰ ਉਲਾਹਮਾ ਨਹੀਂ ਦਿੰਦੀ। ਜਿਹੜੀ ਪਤੀ ਨੂੰ ਅੰਦਰੋਂ ਪਿਆਰ ਨਹੀਂ ਕਰਦੀ, ਕਈ ਵਾਰੀ ਉਹ ਪਤੀ ਦੀ ਕੀਤੀ ਹੋਈ 'ਤੇ ਉਲਾਹਮਾ ਦੇਣ ਲੱਗ ਪੈਂਦੀ ਹੈ।

ਜਿਸ ਪਾਵਨ ਪਵਿੱਤਰ ਨਗਰੀ ਦੇ ਆਪ ਵਸਨੀਕ ਹੋ, ਧੰਨ ਗੁਰੂ ਹਰਿਗੋਬਿੰਦ ਸੱਚੇ ਪਾਤਿਸ਼ਾਹ ਜੀ ਨੇ ਇਥੇ ਆਪਣੀ ਬੱਚੀ ਬੀਬੀ ਵੀਰੋ ਦਾ ਵਿਆਹ ਵਾਲਾ ਦਿਨ ਮੁਕੱਰਰ ਕੀਤਾ। ਉਧਰ ਅੰਮ੍ਰਿਤਸਰ ਦੀ ਇਸ ਧਰਤੀ 'ਤੇ ਜੋ ਪਹਿਲੀ ਜੰਗ ਹੋਈ, ਉਸ ਦੇ ਬੱਦਲ ਆਕਾਸ਼ ਵਿਚ ਮੰਡਰਾਉਣ ਲੱਗੇ। ਇਸ ਪਾਵਨ ਪਵਿੱਤਰ ਨਗਰੀ ਤੋਂ ਬਾਹਰ ਜੰਗ ਲੜਿਆ, ਪਰ ਆਪਣੇ ਪਰਿਵਾਰ ਨੂੰ ਅਤੇ ਆਪਣੀ ਬੱਚੀ ਵੀਰੋ ਨੂੰ ਇਸ ਸ੍ਰੀ ਅੰਮ੍ਰਿਤਸਰ ਦੀ ਧਰਤੀ ਤੋਂ ਹਜ਼ੂਰ ਨੇ ਝਬਾਲ ਭੇਜ ਦਿੱਤਾ। ਉਥੇ ਆਨੰਦ ਕਾਰਜ ਹੋਇਆ ਹੈ। ਸੱਚੇ ਪਾਤਿਸ਼ਾਹ ਜੀ ਨੇ

ਇਸ ਜੰਗ ਨੂੰ ਜਿੱਤਣ ਤੋਂ ਬਾਅਦ ਜਦੋਂ ਆਪਣੀ ਬੱਚੀ ਬੀਬੀ ਵੀਰੋ ਦੀਆਂ ਲਾਵਾਂ ਕਰਵਾਈਆਂ ਹਨ ਤਾਂ ਡੋਲੀ ਤੁਰਨ ਵੇਲੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਅਤੇ ਸਤਿਕਾਰ ਯੋਗ ਮਾਤਾ ਦਮੋਦਰੀ ਜੀ ਨੇ ਆਪਣੀ ਧੀ ਨੂੰ ਜੋ ਉਪਦੇਸ਼ ਦਿੱਤਾ, ਉਸਨੂੰ ਇਤਿਹਾਸ ਵਿਚ ਗੁਰ ਬਿਲਾਸ ਪਾਤਿਸ਼ਾਹੀ ਛੇਵੀਂ ਵਿਚ ਦਰਜ ਕੀਤਾ ਗਿਆ ਹੈ। ਜੇ ਸੰਸਾਰ ਦਾ ਰਿਸ਼ਤਾ ਨਿਭਾਉਣ ਦੀ ਸਮਝ ਨਹੀਂ ਪਈ ਤਾਂ ਪ੍ਰਮਾਤਮਾ ਦਾ ਰਿਸ਼ਤਾ ਅਸੀਂ ਕਿਵੇਂ ਨਿਭਾਅ ਸਕਾਂਗੇ। ਜਿਸਨੂੰ ਆਪਣੇ ਸੰਸਾਰਕ ਪਤੀ 'ਤੇ ਭਰੋਸਾ ਨਹੀਂ ਤਾਂ ਪਿਆਰਿਓ ! ਉਸਨੇ ਪ੍ਰਮਾਤਮਾ ਪਤੀ 'ਤੇ ਭਰੋਸਾ ਕਦੋਂ ਬਣਾਉਣਾ ਹੈ। ਜਿਸਨੂੰ ਆਪਣੇ ਪਤੀ ਦੀ ਖ਼ੁਸ਼ੀ ਵਿਚੋਂ ਖ਼ੁਸ਼ੀ ਪ੍ਰਤੀਤ ਨਹੀਂ ਹੁੰਦੀ, ਖਿਮਾ ਕਰਿਉ, ਉਸਨੂੰ ਪ੍ਰਮਾਤਮਾ ਦੀ ਖ਼ੁਸ਼ੀ ਵਿਚੋਂ ਖ਼ੁਸ਼ੀ ਕਿਥੋਂ ਪ੍ਰਤੀਤ ਹੋਵੇਗੀ।

ਹਜ਼ੂਰ ਆਪਣੀ ਬੱਚੀ ਵੀਰੋ ਨੂੰ ਵਿਆਹ ਤੋਂ ਬਾਅਦ ਡੋਲੀ ਵਿਚ ਬਿਠਾਉਣ ਲੱਗੇ ਹਨ। ਬੀਬੀ ਵੀਰੋ ਦੇ ਸੀਸ 'ਤੇ ਹੱਥ ਰੱਖ ਕੇ ਪਿਆਰ ਦਿੱਤਾ ਤੇ ਨਾਲ ਸ਼ਬਦ ਬੜੇ ਸੋਹਣੇ ਕਹੇ। ਕਹਿਣ ਲੱਗੇ, ਦੇਖ ਮੇਰੀ ਬੇਟੀ ! ਤੂੰ ਮੇਰੇ ਅੰਦਰ ਦਾ ਟੁਕੜਾ ਹੈਂ। ਮੈਂ ਤੈਨੂੰ ਆਪਣੀ ਹੱਥੀਂ ਡੋਲੀ ਵਿਚ ਬਿਠਾਇਆ ਹੈ, ਪਰ ਕੁਝ ਗੱਲਾਂ ਆਪਣੀ ਕੁਲ ਦੀਆਂ ਚੇਤੇ ਰੱਖੀਂ। ਕਿਹੜੀਆਂ ? ਪਹਿਲੀ ਗੱਲ ਯਾਦ ਰੱਖੀਂ ਕਿ ਤੂੰ ਗੁਰੂ ਅਰਜਨ ਦੇਵ ਜੀ ਦੀ ਪੋਤੀ ਹੈਂ, ਗੁਰੂ ਰਾਮਦਾਸ ਜੀ ਦੀ ਪੜਪੋਤੀ ਹੈਂ, ਮੀਰੀ ਪੀਰੀ ਦੇ ਮਾਲਕ ਨੇ ਕਿਹਾ ਤੂੰ ਮੇਰੀ ਧੀ ਹੈਂ। ਤੇਰੇ ਪਿਤਾ ਪਿਤਾਮਾ ਦੇ ਘਰ ਕਿਸੇ ਚੀਜ਼ ਦੀ ਕਮੀ ਨਹੀਂ। ਜਿਸ ਘਰ ਵਿਚ ਹੀਰੇ, ਮੋਤੀ, ਧਨ, ਪਦਾਰਥ ਦੀ ਕੋਈ ਕਮੀ ਨਹੀਂ, ਪਰ ਜਿਸ ਦਾ ਲੜ ਮੈਂ ਤੈਨੂੰ ਫੜਾਇਆ ਹੈ, ਉਸ ਘਰ ਵਿਚ ਜੇਕਰ ਰੁੱਖੀ ਰੋਟੀ ਵੀ ਮਿਲੇ ਤਾਂ ਇਸ ਘਰ ਦੀ ਰੋਟੀ ਚੇਤੇ ਕਰਕੇ ਪਤੀ ਦੇ ਘਰ ਦੀ ਰੋਟੀ ਨੂੰ ਕਦੀ ਨਿੰਦੀਂ ਨਾ। ਅੱਜ ਤੈਨੂੰ ਕੀਮਤੀ ਪੁਸ਼ਾਕ ਦਿੱਤੀ ਹੈ, ਤੈਨੂੰ ਕੀਮਤੀ ਗਹਿਣੇ ਪਹਿਨਾਏ ਹਨ, ਪਰ ਧੀਏ ! ਜੇ ਪਤੀ ਦੇ ਘਰ ਵਿਚ ਕੱਤੇ ਹੋਏ ਸੂਤ ਦੇ ਕੱਪੜੇ ਮਿਲਣ, ਰੇਸ਼ਮ ਨਾ ਮਿਲੇ ਤਾਂ ਉਹਨਾਂ ਬਸਤਰਾਂ ਨੂੰ ਤਨ 'ਤੇ ਪਾਉਣ ਲੱਗਿਆਂ ਕਦੀ ਪਿਤਾ ਦੇ ਘਰ ਦੇ ਬਸਤਰ ਚੇਤੇ ਕਰਕੇ ਪਤੀ ਨੂੰ ਉਲਾਹਮੇ ਨਾ ਦੇਈਂ। ਜੋ ਬਸਤਰ ਮਿਲਣ ਉਹ ਪਾ ਲਈਂ। ਅੱਜ ਪਿਤਾ ਦੇ ਘਰ ਵਿਚ ਸੋਹਣੀਆਂ ਮਖ਼ਮਲੀ ਸੇਜਾਂ ਹਨ, ਪਲੰਘ ਹਨ, ਪਰ ਜਦੋਂ ਪਤੀ ਦੇ ਘਰ ਵਿਚ ਜਾਏਂ ਤਾਂ ਹੋ ਸਕਦਾ ਹੈ ਪਤੀ ਦੇ ਘਰ ਵਿਚ ਤੈਨੂੰ ਵਾਣ ਨਾਲ ਉਣੀ ਹੋਈ ਮੰਜੀ ਮਿਲੇ, ਪਰ ਆਪਣੇ ਪਿਤਾ ਦੇ ਪਲੰਘਾਂ ਨੂੰ ਚੇਤੇ ਕਰਕੇ ਪਤੀ ਦੇ ਘਰ ਦੀ ਮੰਜੀ ਨੂੰ ਕਦੀ ਨਿੰਦੀਂ ਨਾ। ਜੇ ਉਹ ਆਪ ਜ਼ਮੀਨ 'ਤੇ ਪੈਂਦਾ ਹੈ ਤਾਂ ਤੂੰ ਵੀ ਜ਼ਮੀਨ ਉੱਪਰ ਪਈਂ, ਪਰ ਮੈਨੂੰ ਕਦੀ ਇਹ ਨਾ ਉਲਾਹਮਾ ਮਿਲੇ ਕਿ ਤੂੰ ਪਤੀ ਦੇ ਘਰ ਦੀਆਂ ਚੀਜ਼ਾਂ ਦੇਖ ਕੇ ਉਸ ਨੂੰ ਨਿੰਦਨ ਲੱਗ ਪਏਂ।

ਜਦੋਂ ਇਹ ਗੱਲ ਮੇਰੇ ਸਾਹਮਣੇ ਆਈ ਤਾਂ ਮੈਂ ਕਹਿੰਦਾ ਹਾਂ, ਹੇ ਗੁਰੂ ਹਰਿਗੋਬਿੰਦ ਸੱਚੇ ਪਾਤਿਸ਼ਾਹ ! ਕਾਸ਼ ! ਅੱਜ ਹਰ ਸਿੱਖ ਇਸ ਗੱਲ ਨੂੰ ਆਪਣੀ ਬੱਚੀ ਤੱਕ, ਆਪਣੀ ਔਲਾਦ ਤੱਕ ਪਹੁੰਚਾ ਸਕੇ, ਜੇ ਕ੍ਰਿਪਾ ਕਰਕੇ ਭਾਗ ਚੰਗੇ ਹੋਣ। ਉਸ ਨੂੰ ਇਹ ਗੱਲ ਸਮਝਾਏ ਕਿ ਧੀਏ, ਜਿਸ ਦਾ ਪੱਲੂ ਤੂੰ ਫੜਿਆ ਹੈ, ਚੇਤੇ ਰੱਖੀਂ, ਇਸ ਦੇ ਦੁੱਖ, ਇਸ ਦੇ ਸੁੱਖ ਨੂੰ ਆਪਣਾ ਦੁੱਖ

ਤੇ ਸੁੱਖ ਸਮਝੀਂ। ਪਿਤਾ ਦੇ ਘਰ ਦੀ ਕਰੋੜਾਂ ਦੀ ਦੌਲਤ ਨੂੰ ਦੇਖ ਕੇ ਪਤੀ ਦੇ ਘਰ ਦੀ ਹਜ਼ਾਰਾਂ ਦੀ ਦੌਲਤ ਨੂੰ ਨਿੰਦੀਂ ਨਾ।

ਸਤਿਗੁਰੂ ਨੇ ਗੁਰ ਬਿਲਾਸ ਵਿਚ ਜੋ ਕਿਹਾ ਹੈ, ਉਸਨੂੰ ਵਿਦਵਾਨ ਸੱਜਣਾਂ ਨੇ ਲਿਖਿਆ ਹੈ। ਕਹਿਣ ਲੱਗੇ-

*ਸੁਨ ਬੀਬੀ ਮੈਂ ਤੁਝੇ ਸੁਨਾਊਂ।*
*ਪਤੀ ਕੀ ਮਹਿਮਾ ਕਹਿ ਸਤਿ ਗਾਊਂ।*

ਇਥੇ ਗੁਰਮਤਿ ਨੇ ਦੋਨੋਂ ਪੱਖ ਰੱਖੇ ਹਨ। ਧੀ ਨੂੰ ਸਮਝਾਇਆ ਹੈ ਕਿ ਤੂੰ ਪਤੀ 'ਤੇ ਭਰੋਸਾ ਕਰੀਂ, ਤੂੰ ਪਤੀ 'ਤੇ ਯਕੀਨ ਕਰੀਂ। ਤੂੰ ਕੰਤ ਤੋਂ ਬਿਨਾਂ ਕਿਸੇ ਨੂੰ ਦੇਖੀਂ ਨਾ ਤੇ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਜਿਹੜਾ ਕੰਤ ਬਣਿਆ, ਪਤੀ ਜਿਹੜਾ ਬਣਿਆ, ਉਸਨੂੰ ਵੀ ਇਕ ਗੱਲ ਸਮਝਾ ਦੇਈਂ ਕਿ ਭੌਲਿਆ, ਜਿਸ ਬੀਬੀ ਨੇ ਅੱਜ ਤੇਰਾ ਪੱਲਾ ਫੜਿਆ ਹੈ, ਪ੍ਰਮਾਤਮਾ ਨੇ ਜੋ ਇਹ ਸੰਸਾਰ ਖਿੜਿਆ ਹੋਇਆ ਇਕ ਬਗ਼ੀਚਾ ਬਣਾਇਆ ਹੈ, ਉਸ ਵਿਚੋਂ ਇਕ ਫੁੱਲ ਅੱਜ ਤੇਰੇ ਪੱਲੇ ਨਾਲ ਬੰਨ੍ਹ ਦਿੱਤਾ ਹੈ। ਇਸ ਫੁੱਲ ਤੋਂ ਬਿਨਾਂ ਕਿਸੇ ਦੂਜੀ ਟਹਿਣੀ ਨੂੰ ਮੈਲੀ ਨਜ਼ਰ ਨਾਲ ਦੇਖ ਕੇ ਫੁੱਲ ਨੂੰ ਤੋੜਨ ਦਾ ਯਤਨ ਨਾ ਕਰੀਂ।

ਹਜ਼ੂਰ ਨੇ ਜਦੋਂ ਆਪਣੀ ਬੱਚੀ ਨੂੰ ਇਹ ਸ਼ਬਦ ਕਹੇ ਤਾਂ ਇੰਨੀ ਦੇਰ ਨੂੰ ਬੀਬੀ ਵੀਰੋ ਦੇ ਮਾਤਾ ਸਤਿਕਾਰ ਯੋਗ ਮਾਤਾ ਦਮੋਦਰੀ ਜੀ ਆਏ। ਆਪਣੀ ਬੱਚੀ ਨੂੰ ਸੀਨੇ ਨਾਲ ਲਾਇਆ ਤੇ ਇਹ ਭਾਵ ਪੂਰਤ ਸ਼ਬਦ ਕਹੇ-

*ਸੁਣ ਪੁੱਤਰੀ ਪ੍ਰਾਣਨ ਤੇ ਪਿਆਰੀ।*
*ਪ੍ਰਾਣਾਂ ਤੋਂ ਵੱਧ ਪਿਆਰੀ ਮੇਰੀ ਧੀਏ।*
*ਜਿਸ ਤੇ ਬੈਠ ਦਿਸੇ ਸੋ ਤਾਰੀ।*

ਜਿਹੜੀ ਮੈਂ ਤੈਨੂੰ ਸਿੱਖਿਆ ਦੇਣ ਲੱਗੀ ਹਾਂ, ਇਸ ਨਾਲ ਤੇਰੀ ਉਮਰ ਬੜੀ ਸੌਖੀ ਬੀਤੇਗੀ।

*ਪ੍ਰਭਾਤੇ ਉਠ ਕਰਿ ਮਜਨ ਕਰੀਉ।*
*ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰੀਉ।*
*ਗੁਰਬਾਣੀ ਕੋ ਮੁਖ ਤੇ ਉਚਰੀਉ।*

ਅੰਮ੍ਰਿਤ ਵੇਲੇ ਉੱਠ ਕੇ ਗੁਰੂ ਦੀ ਬਾਣੀ ਨੂੰ ਆਪਣੀ ਰਸਨਾ ਤੋਂ ਉੱਚੀ-ਉੱਚੀ ਬੋਲ ਕੇ ਪੜ੍ਹੀਂ।

*ਕੁਲ ਦੀ ਬਾਤ ਚਿਤ ਮੈ ਧਰਨੀ।*
*ਖੋਟੀ ਸੰਗਤ ਕਬਹੂ ਨਾ ਕਰਨੀ।*

ਆਪਣੀ ਕੁਲ ਦੀ ਗੱਲ ਚੇਤੇ ਰੱਖੀਂ, ਖੋਟੀ ਸੰਗਤ ਆਪਣੀ ਜ਼ਿੰਦਗੀ ਵਿਚ ਕਦੀ ਨੇੜੇ ਨਾ ਆਉਣ ਦੇਈਂ। ਇਹ ਇਕ ਸੰਸਾਰਕ ਰਿਸ਼ਤਾ ਹੈ, ਪਰ ਜੇ ਇਸਨੂੰ ਅਸੀਂ ਪ੍ਰਮਾਰਥ ਵੱਲ ਲੈ ਜਾਈਏ ਤਾਂ ਪਿਆਰਿਉ ! ਪ੍ਰਮਾਤਮਾ ਪਤੀ ਜੋ ਕੁਝ ਤੈਨੂੰ ਦਿੰਦਾ ਹੈ ਉਸਨੂੰ ਤਨ 'ਤੇ ਪਾ ਲਈਂ, ਪਰ ਪ੍ਰਮਾਤਮਾ ਪਤੀ ਨੂੰ ਕਦੀ ਉਲਾਹਮਾ ਨਾ ਦੇਈਂ। ਜੇ ਵਾਹਿਗੁਰੂ ਪਤੀ ਨੇ ਸੁੱਕੀ ਰੋਟੀ ਦੇ ਦਿੱਤੀ ਤਾਂ ਉਸਨੂੰ ਖਾ ਲਈਂ, ਪਰ ਕਦੀ ਪ੍ਰਮਾਤਮਾ ਨੂੰ ਉਲਾਹਮਾ ਨਾ ਦੇਈਂ। ਜੇ ਪ੍ਰਮਾਤਮਾ ਨੇ ਤੈਨੂੰ ਜ਼ਮੀਨ ਉੱਪਰ ਪੈਣ ਦੀ ਥਾਂ ਦੇ ਦਿੱਤੀ ਤਾਂ ਜ਼ਮੀਨ ਉੱਪਰ ਪੈ ਕੇ ਵੀ ਉਸ ਦਾ ਸ਼ੁਕਰ ਕਰੀਂ। ਪ੍ਰਮਾਤਮਾ ਦੀ ਦਿੱਤੀ ਹੋਈ ਹਰ ਦਾਤ ਨੂੰ ਸਤਿ ਬਚਨ ਕਰਕੇ ਸਵੀਕਾਰ ਕਰੀਂ। ਉਲਾਹਮਾ, ਗਿਲੇ ਜਾਂ ਸ਼ਿਕਵੇ ਕਦੀ ਪ੍ਰਮਾਤਮਾ ਨਾਲ ਨਾ ਕਰੀਂ।

ਧੰਨ ਗੁਰੂ ਅਰਜਨ ਦੇਵ ਜੀ ਨੇ ਪ੍ਰਮਾਤਮਾ ਪਤੀ ਦੀ ਸੁਹਾਗਣ ਦੀ ਪਰਿਭਾਸ਼ਾ ਦਿੰਦਿਆਂ ਆਪਣੇ ਜੀਵਨ 'ਤੇ ਢੁਕਾਅ ਕੇ ਸ਼ਬਦ ਕਹੇ-

*ਰੂਖੋ ਭੋਜਨੁ ਭੂਮਿ ਸੈਨ*

ਰੁੱਖਾ ਭੋਜਨ ਮਿਲ ਜਾਏ, ਇਹ ਹੈ ਪ੍ਰਮਾਤਮਾ ਪਤੀ ਨੂੰ ਰੀਝਾਉਣ ਦਾ ਢੰਗ। ਜੇ ਰੁੱਖੀ ਰੋਟੀ ਮਿਲ ਜਾਏ ਤਾਂ ਪ੍ਰਮਾਤਮਾ ਨੂੰ ਕਦੀ ਉਲਾਹਮਾ ਨਾ ਦੇਈਂ।

*ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ॥*



(ਅੰਗ ੧੩੦੬)

ਭੈਣੇ ! ਤਾਂ ਵੀ ਮੇਰੇ ਘਰ ਵਿਚ ਸੁੱਖ ਹੈ, ਰੋਟੀ ਦੇ ਨਾਲ ਮੇਰਾ ਪ੍ਰਮਾਤਮਾ ਪਤੀ ਤਾਂ ਮੇਰੇ ਘਰ ਵਿਚ ਹੈ ਨਾ। ਪ੍ਰਮਾਤਮਾ ਵਾਹਿਗੁਰੂ ਜੀ ਦੀ ਦਿੱਤੀ ਹੋਈ ਦਾਤ ਨੂੰ ਖਿੜੇ ਮੱਥੇ ਸਵੀਕਾਰ ਕਰਨਾ ਇਹ ਇਕ ਸੁਹਾਗਣ ਦਾ ਚਿੰਨ੍ਹ ਹੈ। ਸੁਹਾਗਣ ਆਪਣੇ ਅੰਤਰ ਆਤਮੇ ਕਦੀ ਪ੍ਰਮਾਤਮਾ ਪਤੀ ਨੂੰ ਦੂਰ ਨਹੀਂ ਕਰਦੀ। ਕਿਤੇ ਵੀ ਹੋਵੇ, ਉਹ ਆਪਣੇ ਪ੍ਰਮਾਤਮਾ ਪਤੀ ਦੇ ਰੰਗ ਵਿਚ ਰੱਤੀ ਹੋਈ ਉਸ ਦੀ ਖਿਨ ਖਿਨ ਯਾਦ ਵਿਚ ਆਪਣੇ ਆਪ ਨੂੰ ਸਮਰਪਿਤ ਕਰਦੀ ਹੈ। ਸੱਚ ਹੈ ਜਿਨ੍ਹਾਂ ਭਾਗਾਂ ਵਾਲਿਆਂ ਨੇ ਸੁਹਾਗਣਾਂ ਬਣ ਕੇ ਪ੍ਰਮਾਤਮਾ ਪਤੀ ਦੀ ਮਰਜ਼ੀ ਦਾ ਸ਼ਿੰਗਾਰ ਕੀਤਾ ਹੈ ਤਾਂ ਪਿਆਰਿਉ ! ਆਵਾਜ਼ ਮਾਰਨ ਦੀ ਲੋੜ ਨਹੀਂ, ਵਾਹਿਗੁਰੂ ਜੀ ਉਹਨਾਂ ਦੇ ਹਿਰਦੇ ਦੀ ਸੇਜ ਉੱਪਰ ਆਪ ਹੀ ਚਲੇ ਜਾਂਦੇ ਹਨ। ਪਰ ਜਿਨ੍ਹਾਂ ਨੇ ਪ੍ਰਮਾਤਮਾ ਵਾਹਿਗੁਰੂ ਜੀ ਨੂੰ ਛੱਡ ਕੇ ਦੁਨੀਆਂ ਦੇ ਸ਼ਿੰਗਾਰ ਵਿਚ ਖਚਤ ਹੋ ਕੇ, ਦੁਨੀਆਂ ਦੇ ਪਦਾਰਥਾਂ ਵਿਚ ਪਰਵਿਰਤ ਹੋ ਕੇ, ਦੁਨੀਆਂ ਦੀਆਂ ਵਾਸ਼ਨਾਵਾਂ ਵਿਚੋਂ ਲੰਘ ਕੇ ਆਪਣੀ ਮਨ ਮਰਜ਼ੀ ਦੇ ਤਨ 'ਤੇ ਸ਼ਿੰਗਾਰ ਕੀਤੇ ਹਨ ਤਾਂ ਬਾਜ਼ਾਰ ਵਿਚ ਲੰਘਦਿਆਂ ਦੁਨੀਆਂ ਦੇ ਲੋਕ ਸ਼ਿੰਗਾਰ ਨੂੰ ਦੇਖ ਕੇ ਅੰਦਰ ਦੀ ਅੱਗ ਨੂੰ ਭੜਕਾ ਲੈਣਗੇ ਪਰ ਵਾਹਿਗੁਰੂ ਜੀ ਕਦੀ ਉਹਨਾਂ ਦੇ ਹਿਰਦੇ ਦੀ ਸੇਜ ਉੱਪਰ ਨਹੀਂ ਆਉਣਗੇ।

ਇਕ ਸ਼ਬਦ ਹਜ਼ੂਰ ਜੀ ਦਾ ਤਕਰੀਬਨ ਹਰ ਬਾਣੀ ਪੜ੍ਹਨ ਵਾਲੇ ਸਿੱਖ ਨੂੰ ਜ਼ਬਾਨੀ ਚੇਤੇ ਹੈ। ਜੇ ਨਹੀਂ ਤਾਂ ਉਸਨੂੰ ਕੰਨਾਂ ਨਾਲ ਅਸੀਂ ਕਿਤੋਂ ਨਾ ਕਿਤੋਂ ਸੁਣਿਆ ਜ਼ਰੂਰ ਹੋਵੇਗਾ।

ਅੱਜ ਹਜ਼ੂਰ ਨੇ ਕਿਹਾ ਕਿ ਹੇ ਕਾਮਣ ! ਤੇਰਾ ਸ਼ਿੰਗਾਰ ਵਿਅਰਥ ਹੈ, ਤੂੰ ਕੁਲਖਣੀ ਹੈਂ, ਤੇਰੇ ਭੈੜੇ ਲੱਛਣ ਹਨ। ਜਿੰਨੇ ਮਰਜ਼ੀ ਸੋਹਣੇ ਕੱਪੜੇ ਪਾਈ ਜਾ ਪਰ ਪ੍ਰਮਾਤਮਾ ਵਾਹਿਗੁਰੂ ਜੀ ਦੀ ਤੇਰੇ ਉੱਪਰ ਦਇਆ ਨਹੀਂ ਹੋਣੀ। ਪਿਆਰਿਉ ! ਚੇਤੇ ਰੱਖਿਉ, ਸ਼ਿੰਗਾਰ ਸ਼ਿੰਗਾਰ ਵਿਚ ਵੀ ਫ਼ਰਕ ਹੈ। ਇਕ ਦੁਹਾਗਣ ਆਪਣੇ ਤਨ ਉੱਪਰ ਸ਼ਿੰਗਾਰ ਕਰਦੀ ਹੈ, ਇਕ ਵੇਸਵਾ ਆਪਣੇ ਤਨ ਉੱਪਰ ਸ਼ਿੰਗਾਰ ਕਰਦੀ ਹੈ ਪਰ ਇਕ ਸੁਹਾਗਣ ਵੀ ਆਪਣੇ ਤਨ ਉੱਪਰ ਸ਼ਿੰਗਾਰ ਕਰਦੀ ਹੈ। ਤਿੰਨਾਂ ਦੇ ਸ਼ਿੰਗਾਰ ਵਿਚ ਅੰਤਰ ਹੈ। ਆਪ ਜੀ ਕਹੋਗੇ ਕਿ ਕੀ ਅੰਤਰ ਹੈ ? ਕੱਪੜੇ ਇਕ ਦੁਕਾਨ ਤੋਂ ਲਿਆਉਂਦੇ ਹਨ। ਹਾਰ-ਸ਼ਿੰਗਾਰ ਦਾ ਸਾਮਾਨ ਇਕ ਦੁਕਾਨ ਤੋਂ ਖ਼ਰੀਦਿਆ ਹੈ। ਸਰੀਰ ਤਿੰਨਾਂ ਦੇ ਪੰਜਾਂ ਤੱਤਾਂ ਦੇ ਬਣੇ ਹਨ, ਫਿਰ ਤਿੰਨਾਂ ਵਿਚ ਅੰਤਰ ਕਿਉਂ ? ਕੱਪੜੇ ਇਕ ਦੁਕਾਨ ਤੋਂ ਹੋ ਸਕਦੇ ਹਨ, ਤਨ ਦੀ ਚਮੜੀ ਨੂੰ ਸ਼ਿੰਗਾਰਨ ਦੀਆਂ ਵਸਤੂਆਂ ਇਕ ਦੁਕਾਨ ਤੋਂ ਹੋ ਸਕਦੀਆਂ ਹਨ, ਪਰ ਜ਼ਮੀਨ ਆਸਮਾਨ ਦਾ ਅੰਤਰ ਇਸ ਕਰਕੇ ਹੈ ਕਿ ਇਕ ਤਾਂ ਉਹ ਹਨ ਜੋ ਤਨ 'ਤੇ ਪਾਏ ਹੋਏ ਬਸਤਰਾਂ ਨਾਲ ਹਰ ਦੂਜੇ ਦਿਨ ਕਿਸੇ ਪਰਾਏ ਮਰਦ ਨੂੰ ਪ੍ਰਸੰਨ ਕਰਨ ਤੁਰਦੀਆਂ ਹਨ ਤੇ ਇਕ ਉਹ ਹੈ ਜਿਸਨੇ ਕੇਵਲ ਆਪਣੇ ਪਤੀ ਨੂੰ ਰੀਝਾਉਣਾ ਹੈ।

ਗੁਰੂ ਜੀ ਨੇ ਕਿਹਾ ਹੈ ਕਿ ਇਕ ਉਹ ਹਨ ਜਿਹੜੇ ਪ੍ਰਮਾਤਮਾ ਵਾਹਿਗੁਰੂ ਜੀ ਨੂੰ ਰੀਝਾਉਣ ਵੱਲ ਤੁਰਦੇ ਹਨ ਤੇ ਇਕ ਉਹ ਹਨ ਜਿਹੜੇ ਸਵੇਰੇ ਸ਼ਾਮ ਇਕ ਨੂੰ ਛੱਡ ਕਿਸੇ ਦੂਜੇ ਦਾ ਪੱਲੂ ਫੜਦੇ ਹਨ। ਗੁਰੂ ਜੀ ਦੀ ਬਾਣੀ ਵਿਚ ਬਾਬਾ ਨਾਨਕ ਜੀ ਦੇ ਇਹ ਅੰਮ੍ਰਿਤ ਬੋਲ ਹਨ ਕਿ ਦੇਖ ਭੱਲੀਏ, ਪ੍ਰਮਾਤਮਾ ਤੇਰੇ ਹਿਰਦੇ ਦੀ ਸੇਜ 'ਤੇ ਆਉਣਾ ਚਾਹੁੰਦਾ ਹੈ, ਤੂੰ ਸ਼ਿੰਗਾਰ ਕਰ ਲੈ। ਕਹਿਣ ਲੱਗੀ ਕਿ ਮੈਂ ਤਨ 'ਤੇ ਸ਼ਿੰਗਾਰ ਕੀਤਾ ਤਾਂ ਹੈ, ਅਤੇ ਮੇਰੇ ਕੋਲ ਧਨ, ਮੇਰੇ ਕੋਲ ਬਸਤਰ, ਮੇਰੇ ਕੋਲ ਦੁਨੀਆਂ ਦੀ ਵਾਹ ਵਾਹ, ਮੇਰੇ ਕੋਲ ਸੰਸਾਰ ਦੀ ਹਰ ਚੀਜ਼ ਮੌਜੂਦ ਹੈ, ਪਰ ਬਾਬਾ ਨਾਨਕ ਜੀ ਨੇ ਕਿਹਾ-

*ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ॥*

ਜਿਹੜਾ ਤੂੰ ਆਪਣੇ ਤਨ ਦੇ ਉੱਪਰ ਚੋਲਾ ਪਹਿਨਿਆ ਹੈ, ਇਹ ਲਾਲਚ ਦਾ ਚੋਲਾ, ਇਹ ਫਿੱਕੇ ਰੰਗ ਦਾ ਚੋਲਾ, ਇਹ ਸਭ ਦਿੱਸਦੇ ਹੋਏ ਬਣਾਵਟੀ ਬਸਤਰ ਹਨ।

*ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ॥ ੧॥*

ਮੇਰੇ ਕੰਤ ਨੂੰ ਇਹ ਲਾਲਚੀ ਚੋਲੇ ਚੰਗੇ ਨਹੀਂ ਲੱਗਦੇ।

*ਹੰਉ ਕੁਰਬਾਨੈ ਜਾਉ ਮਿਹਰਵਾਨਾ ਹੰਉ ਕੁਰਬਾਨੈ ਜਾਉ॥*
*ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ॥ ੧॥ ਰਹਾਉ॥*

ਕਿਹੜਾ ਚੋਲਾ ਪਾਈਐ ? ਗੁਰੂ ਜੀ ਨੇ ਕਿਹਾ-

*ਕਾਇਆ ਰੰਙਣਿ ਜੇ ਥੀਐ ਪਿਆਰੇ*

ਰੰਗਣ ਦਾ ਅੱਖਰੀ ਅਰਥ ਰੰਗਣਾ ਨਹੀਂ। ਰੰਗਣ ਦਾ ਅਰਥ ਹੈ ਉਹ ਭਾਂਡਾ, ਜਿਸ

ਵਿਚ ਰੰਗਣ ਲਈ ਰੰਗ ਘੋਲਿਆ ਜਾਂਦਾ ਹੈ। ਗੁਰੂ ਜੀ ਕਹਿੰਦੇ ਹਨ ਕਿ ਦੇਖ ਜੇ ਆਪਣੇ ਅੰਦਰ ਨੂੰ ਰੰਗਣਾ ਹੈ ਤਾਂ ਸਰੀਰ ਨੂੰ ਭਾਂਡਾ ਬਣਾ ਤੇ ਇਸ ਸਰੀਰ ਭਾਂਡੇ ਵਿਚ ਸ਼ੁਭ ਕਰਮਾਂ ਦਾ ਤੇ ਵਾਹਿਗੁਰੂ ਜੀ ਦੇ ਨਾਮ ਦਾ ਮਜੀਠੀ ਰੰਗ ਘੋਲ।

*ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ॥*
*ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ॥ ੨॥*

ਭੈਣੇ ! ਆਵਾਜ਼ ਮਾਰਨ ਦੀ ਲੋੜ ਨਹੀਂ-

*ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ॥*
*ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥੩॥*

(ਅੰਗ ੭੨੨)

ਆਪਣੇ ਅੰਦਰ ਨੂੰ ਮਜੀਠ ਵਿਚ ਰੰਗ ਲੈ, ਆਪਣੇ ਅੰਦਰ ਨੂੰ ਨਾਮ ਵਿਚ ਰੰਗ ਲੈ ਤਾਂ ਦੇਖ ਇਹ ਚੋਲੇ ਮੇਰੇ ਵਾਹਿਗੁਰੂ ਜੀ ਨੂੰ ਬੜੇ ਚੰਗੇ ਲੱਗਦੇ ਹਨ। ਜਿਸਨੇ ਪ੍ਰਮਾਤਮਾ 'ਤੇ ਭਰੋਸਾ ਕਰਨਾ ਹੈ, ਉਹ ਕਿਤੇ ਵੀ ਚਲਾ ਜਾਏ, ਸੁਹਾਗਣ ਦੀ ਤਰ੍ਹਾਂ ਆਪਣਾ ਅੰਦਰ ਕਦੀ ਕਿਸੇ ਨੂੰ ਦਿੰਦਾ ਨਹੀਂ। ਪ੍ਰਮਾਤਮਾ ਪ੍ਰੇਮ ਦਾ ਭੁੱਖਾ ਹੈ, ਉਹ ਨਾ ਤਾਂ ਬਾਹਰ ਦੇ ਧਨ ਪਦਾਰਥ ਦੇਖਦਾ ਹੈ, ਨਾ ਸਿਆਣਪਾਂ ਦੇਖਦਾ ਹੈ ਤੇ ਨਾ ਮੇਰੇ ਪਰੀਪੂਰਨ ਪ੍ਰਮਾਤਮਾ ਜੀ ਕਿਸੇ ਦੀ ਪੱਦਵੀ ਦੇਖਦੇ ਹਨ। ਜਿਸ ਦੇ ਅੰਦਰ ਦੀ ਭਾਵਨਾ ਹੋ ਜਾਏ, ਪ੍ਰਮਾਤਮਾ ਉਸ ਦੀਆਂ ਸੁੱਕੀਆਂ ਰੋਟੀਆਂ ਤੇ ਪਾਟੇ ਕੱਪੜਿਆਂ ਨੂੰ ਵੀ ਸਵੀਕਾਰ ਕਰ ਲੈਂਦਾ ਹੈ। ਪ੍ਰਮਾਤਮਾ ਨੇ ਭਵ-ਸਾਗਰ ਤੋਂ ਪਾਰ ਕਰਨ ਲਈ ਗੁਰੂ ਨੂੰ ਪੁੱਲ ਬਣਾ ਕੇ ਧਰਤੀ 'ਤੇ ਭੇਜਿਆ। ਜਿਵੇਂ ਰਾਮ ਚੰਦਰ ਜੀ ਪੁੱਲ ਪਾਰ ਕਰਕੇ ਗਏ, ਉਹਨਾਂ ਨੇ ਸੋਨੇ ਦੀ ਲੰਕਾ ਲੁੱਟੀ, ਚਮਕਦੀ ਹੋਈ ਲੰਕਾ ਤਹਿਸ-ਨਹਿਸ ਕੀਤੀ ਤੇ ਉਸ ਲੰਕਾ ਵਿਚ ਬੈਠੇ ਹੋਏ ਰਾਵਣ ਨੂੰ ਵੀ ਮਾਰ ਦਿੱਤਾ। ਕਹਿਣ ਲੱਗੇ ਇਹ ਤੇਰਾ ਸਰੀਰ ਸੋਨੇ ਦੀ ਲੰਕਾ ਹੈ। ਜੇ ਅਸੀਂ ਇਸ ਉਦਾਹਰਨ ਨੂੰ ਲੈ ਕੇ ਮਜ਼ਾਕ ਬਣਾ ਲਈਏ, ਤਰਕ ਕਰਨ ਲੱਗ ਪਈਏ ਤਾਂ ਮੇਰਾ ਖ਼ਿਆਲ ਹੈ ਕਿ ਇਹ ਗੁਰਮੁਖਾਂ ਵਾਲਾ ਜੀਵਨ ਨਹੀਂ। ਗੁਰੂ ਜੀ ਨੇ ਅਨ-ਮੱਤ ਦੀਆਂ ਉਦਾਹਰਨਾਂ ਲਈਆਂ ਹਨ। ਇਕ ਪ੍ਰਮਾਤਮਾ ਪਤੀ ਨੂੰ ਪਿਆਰ ਕਰੰਨ ਵਾਲੀ ਔਰਤ ਲੱਖਾਂ ਮਨਮੁਖਾਂ ਵਿਚ ਵੀ ਚਲੀ ਜਾਏ, ਪਰ ਆਪਣੇ ਅੰਦਰ ਨੂੰ ਪ੍ਰਮਾਤਮਾ ਤੋਂ ਕਦੀ ਟੁੱਟਣ ਨਹੀਂ ਦਿੰਦੀ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਚੁੱਕਾਂ ਕੀ ਖਿਮਾਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਅਰਦਾਸ ਦੀ ਜੁਗਤੀ

ਪਰਮ ਸਨਮਾਨ ਯੋਗ ਚਵਰ ਛੱਤਰ ਤਖ਼ਤ ਦੇ ਮਾਲਕ ਪ੍ਰਮੇਸ਼ਵਰ ਜੀ ਦਾ ਹਿਰਦਾ ਸਰੂਪ ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਜਦੋਂ ਕਿਸੇ ਦਾ ਅੰਦਰ ਪਵਿੱਤਰ ਹੁੰਦਾ ਹੈ ਤਾਂ ਉਸ ਪਵਿੱਤਰ ਹਿਰਦੇ ਦੀ ਇਹ ਨਿਸ਼ਾਨੀ ਹੈ ਕਿ ਉਹ ਆਪਣੇ ਅੰਤਰ ਆਤਮੇ ਖ਼ੁੱਦ ਸਵੀਕਾਰ ਕਰ ਲੈਂਦੇ ਹਨ ਕਿ ਪ੍ਰਮਾਤਮਾ ਤੁਸੀਂ ਸਾਡੇ ਅੰਦਰ ਨੂੰ ਧੋਣ ਵਾਲੇ ਹੋ। ਮੇਰੇ ਜਿੰਨੇ ਔਗੁਣ ਹਨ, ਇਹਨਾਂ ਦੀ ਤਾਂ ਕੋਈ ਗਿਣਤੀ ਨਹੀਂ। ਅਸਲ ਵਿਚ ਇਹ ਸ਼ਬਦ ਸਾਡੇ ਅੰਦਰ ਦੀ ਕਿਤੇ ਅਰਦਾਸ ਬਣ ਜਾਏ।



ਅਰਦਾਸ ਸ਼ਬਦ ਅਸੀਂ ਆਪਣੀ ਜ਼ਿੰਦਗੀ ਵਿਚ ਬਹੁਤ ਵਾਰੀ ਵਰਤਦੇ ਹਾਂ। ਅਸੀਂ ਆਪਣੀ ਜ਼ਿੰਦਗੀ ਦੇ ਅਨੇਕਾਂ ਪੜਾਵਾਂ 'ਤੇ ਜਦੋਂ ਸਾਨੂੰ ਲੋੜ ਮਹਿਸੂਸ ਹੁੰਦੀ ਹੈ ਤਾਂ ਪ੍ਰਮਾਤਮਾ ਦੇ ਚਰਨਾਂ ਵਿਚ ਅਸੀਂ ਅਰਦਾਸ ਕਰਦੇ ਹਾਂ। ਸਾਡੀ ਅਰਦਾਸ ਵਿਚ ਹੈ ਕਿ ਜੇ ਸਾਨੂੰ ਪਦਾਰਥਾਂ ਦੀ ਲੋੜ ਪਈ ਤਾਂ ਅਸੀਂ ਧਨ ਲਈ ਪ੍ਰਮਾਤਮਾ ਦੇ ਚਰਨਾਂ ਵਿਚ ਅਰਦਾਸ ਕਰਦੇ ਹਾਂ। ਇਸ ਦਾ ਮਤਲਬ ਹੈ ਕਿ ਸਾਡੇ ਅੰਦਰ ਨੂੰ ਯਕੀਨ ਹੈ ਕਿ ਇਥੇ ਧਨ ਦੀ ਅਰਦਾਸ ਕੀਤੀ ਜਾਏ ਤਾਂ ਪ੍ਰਮਾਤਮਾ ਧਨ ਬਖ਼ਸ਼ਦਾ ਹੈ। ਸਰੀਰ ਨੂੰ ਰੋਗ ਲੱਗ ਜਾਏ ਤਾਂ ਅਸੀਂ ਅਰਦਾਸ ਕਰਦੇ ਹਾਂ ਤੇ ਇਸ ਦਾ ਯਕੀਨ ਬਣਦਾ ਹੈ ਕਿ ਪ੍ਰਮਾਤਮਾ ਸਾਡੇ ਰੋਗਾਂ ਨੂੰ ਖ਼ਤਮ ਕਰੇਗਾ। ਘਰ ਸੰਤਾਨ ਨਹੀਂ, ਅਸੀਂ ਅਰਦਾਸ ਕਰਦੇ ਹਾਂ ਕਿ ਪ੍ਰਮਾਤਮਾ ਸਾਨੂੰ ਸੰਤਾਨ ਦੀ ਦਾਤ ਦੇਵੇ। ਭਰੋਸਾ ਹੈ ਤਾਂ ਹੀ ਅਰਦਾਸ ਕੀਤੀ ਕਿ ਸਾਨੂੰ ਸੰਤਾਨ ਮਿਲੇਗੀ। ਗੁਰਮੁਖੋ ! ਜੇ ਧਨ ਨਹੀਂ, ਪੱਦਵੀ ਨਹੀਂ, ਸੰਤਾਨ ਨਹੀਂ, ਦੁਨੀਆਂ ਦੇ ਐਸ਼ਵਰਜ ਨਹੀਂ, ਕਿਸੇ ਚੀਜ਼ ਦੀ ਪ੍ਰਾਪਤੀ ਲਈ ਅਰਦਾਸ ਪ੍ਰਮਾਤਮਾ ਸੁਣਦਾ ਹੈ ਤਾਂ ਕਦੀ ਆਪਣੀ ਜ਼ਿੰਦਗੀ ਵਿਚ ਇਹ ਵੀ ਅਰਦਾਸ ਕਰ ਲਈਂ ਕਿ ਅੱਜ ਸਿਰਫ਼ ਆਪਣੇ ਅੰਦਰ ਦੇ ਪਾਪ ਤੇਰੇ ਸਾਹਮਣੇ ਰੱਖਣ ਆਇਆ ਹਾਂ, ਕ੍ਰਿਪਾ ਕਰ ਮੇਰੀ ਅਰਦਾਸ ਸੁਣ ਕੇ ਮੇਰੇ ਅੰਦਰ ਨੂੰ ਧੋ ਦੇ।

ਆਪਣੇ ਗੁਨਾਹਾਂ ਨੂੰ ਸਵੀਕਾਰ ਕਰਨਾ ਇਸ ਤੋਂ ਵੱਡਾ ਹੋਰ ਕੋਈ ਸੂਰਮਾ ਨਹੀਂ। ਮਨੁੱਖ ਦਾ ਵੈਸੇ ਸੁਭਾਅ ਹੈ ਕਿ ਅਸੀਂ ਆਪਣੇ ਗੁਣਾਂ ਦੀ ਚਰਚਾ ਕਰਾਂਗੇ, ਪਰ ਔਗੁਣਾਂ ਦੀ ਚਰਚਾ

ਕਦੀ ਨਹੀਂ ਕਰਦੇ। ਕਿਸੇ ਲੋੜਵੰਦ ਬੰਦੇ ਨੂੰ ਬਸਤਰ ਦੇ ਦਿੱਤੇ ਤਾਂ ਥਾਂ ਥਾਂ ਦੱਸਣ ਦਾ ਯਤਨ ਕਰਾਂਗੇ, ਪਰ ਕਦੀ ਕੋਈ ਇਨਸਾਨ ਇਹ ਮੰਨਣ ਲਈ ਤਿਆਰ ਨਹੀਂ ਕਿ ਮੈਂ ਕਦੀ ਕਿਸੇ ਬੰਦੇ ਦੀ ਜੇਬ ਵੀ ਕੱਟੀ ਹੈ। ਕਿਸੇ ਇਨਸਾਨ ਨੂੰ ਰੋਟੀ ਦੇ ਦੇਵਾਂਗੇ ਤਾਂ ਇਹ ਗੁਣ ਹੈ ਤੇ ਕਹਾਂਗੇ ਮੈਂ ਏਨੇ ਬੰਦਿਆਂ ਦਾ ਭਲਾ ਕੀਤਾ, ਪਰ ਕਦੀ ਇਹ ਮੰਨਣ ਨੂੰ ਤਿਆਰ ਨਹੀਂ ਕਿ ਮੈਂ ਕਦੀ ਗ਼ਰੀਬਾਂ ਦੇ ਮੂੰਹ ਵਿਚੋਂ ਖੋਹ ਕੇ ਵੀ ਆਪਣੇ ਘਰ ਲੈ ਆਇਆ ਹਾਂ।

ਇਨਸਾਨ ਦਾ ਸੁਭਾਅ ਹੈ ਕਿ ਆਪਣੇ ਗੁਣਾਂ ਦੀ ਚਰਚਾ ਦੁਨੀਆਂ ਵਿਚ ਕਰਦਾ ਹੈ ਤੇ ਔਗੁਣਾਂ ਨੂੰ ਲੁਕਾਉਣ ਦਾ ਯਤਨ ਕਰਦਾ ਹੈ। ਪਰ ਪ੍ਰਮਾਤਮਾ ਦਾ ਭਗਤ ਉਹ ਆਪਣੇ ਜਿੰਨੇ ਔਗੁਣ ਹਨ, ਉਹਨਾਂ ਨੂੰ ਪ੍ਰਮਾਤਮਾ ਦੇ ਸਾਹਮਣੇ ਰੱਖਦਾ ਹੈ ਤੇ ਜਿੰਨੇ ਗੁਣ ਹਨ, ਉਹਨਾਂ ਨੂੰ ਆਪਣੇ ਵਿਚ ਲੁਕਾ ਕੇ ਰੱਖਦਾ ਹੈ। ਦੁਨੀਆਦਾਰ ਬੰਦੇ ਗੁਣ ਪ੍ਰਗਟ ਕਰਦੇ ਹਨ ਤੇ ਔਗੁਣਾਂ ਨੂੰ ਲੁਕਾਉਂਦੇ ਹਨ, ਪਰ ਪ੍ਰਮਾਤਮਾ ਦੀ ਭਗਤੀ ਕਰਨ ਵਾਲਾ ਨਿਰਮਲ ਹਿਰਦਾ ਆਪਣੇ ਗੁਣਾਂ ਨੂੰ ਛੁਪਾ ਲੈਂਦਾ ਹੈ ਤੇ ਔਗੁਣਾਂ ਨੂੰ ਪ੍ਰਮਾਤਮਾ ਦੇ ਸਾਹਮਣੇ ਪ੍ਰਗਟ ਕਰ ਦਿੰਦਾ ਹੈ। ਆਪਣੇ ਲਈ ਅਰਦਾਸ ਕਰੀਏ। ਧਨ ਦੀ ਅਰਦਾਸ ਆਪਣੇ ਲਈ ਅਰਦਾਸ ਨਹੀਂ, ਕਿਉਂਕਿ ਕੱਲ ਨੂੰ ਮੌਤ ਆਈ ਤਾਂ ਧਨ ਦਾ ਮਾਲਕ ਕਿਸੇ ਨੇ ਬਣ ਜਾਣਾ ਹੈ ਤੇ ਅਸੀਂ ਸੰਸਾਰ ਤੋਂ ਕੂਚ ਕਰ ਜਾਵਾਂਗੇ। ਘਰ ਲਈ ਅਰਦਾਸ ਆਪਣੇ ਲਈ ਅਰਦਾਸ ਨਹੀਂ। ਇਕ ਦਿਨ ਐਸਾ ਆਉਣਾ ਹੈ ਕਿ ਇਸ ਘਰ ਨੂੰ ਤਿਆਗ ਕੇ ਚਲੇ ਜਾਵਾਂਗੇ ਤੇ ਘਰ ਵਿਚ ਕੋਈ ਹੋਰ ਵਸੇਬਾ ਕਰ ਲਵੇਗਾ। ਪੁੱਤਰਾਂ ਦੀ ਅਰਦਾਸ ਆਪਣੇ ਲਈ ਅਰਦਾਸ ਨਹੀਂ। ਮੋਢਾ ਲਾ ਕੇ ਬੱਚੇ ਬਾਹਰ ਛੱਡ ਆਉਣਗੇ, ਪਰ ਆਪਣੇ ਲਈ ਅਰਦਾਸ ਇਹ ਹੈ ਕਿ ਜੀਉਂਦੇ ਜੀਅ ਆਪਣੇ ਗੁਨਾਹਾਂ ਨੂੰ ਸਵੀਕਾਰ ਕਰ ਲਈਏ ਤੇ ਪ੍ਰਮਾਤਮਾ ਦੇ ਚਰਨਾਂ ਵਿਚ ਬੇਨਤੀ ਕਰੀਏ ਕਿ ਮੇਰੇ ਹਿਰਦੇ ਨੂੰ ਪਵਿੱਤਰਤਾ ਦੀ ਦਾਤ ਬਖ਼ਸ਼ੇ।



ਧੰਨ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਨੇ ਇਹ ਸਾਨੂੰ ਅਰਦਾਸ ਕਰਨ ਦੇ ਤਰੀਕੇ ਦੱਸੇ। ਅਸੀਂ ਧੰਨ ਗੁਰੂ ਨਾਨਕ ਸਾਹਿਬ ਜੀ ਦਾ ਬਚਨ ਪੜ੍ਹਦੇ ਹਾਂ। ਉਸ ਸ਼ਬਦ ਵਿਚੋਂ ਦੇਖੋ ਆਦਿ ਗੁਰੂ ਸਾਹਿਬ ਜੀ ਦੇ ਬਚਨ ਹਨ। ਜੇ ਆਦਿ ਗੁਰੂ ਇੰਨੀ ਭਿੱਜ ਕੇ ਅਰਦਾਸ ਕਰਦੇ ਹਨ ਤਾਂ ਆਪਾਂ ਨੂੰ ਕਿੰਨੀ ਭਾਵਨਾ ਰੱਖਣੀ ਚਾਹੀਦੀ ਹੈ। ਉਹ ਪਵਿੱਤਰ ਬਚਨ ਹਨ-

*ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ॥*

ਅਸੀਂ ਘਰ ਵਿਚ ਬੈਠੇ ਹਾਂ, ਮਾਂ-ਬਾਪ ਕੋਲ ਹਨ। ਪੁੱਤਰ, ਧੀਆਂ ਕੋਲ ਹਨ, ਪਰ ਕਦੀ ਇਕਾਂਤ ਵਿਚ ਸੋਚਿਆ ਹੈ ਕਿ ਜਿਸਨੇ ਮੈਨੂੰ ਜਨਮ ਦਿੱਤਾ ਹੈ, ਇਸ ਜਨਮ ਤੋਂ ਪਹਿਲਾਂ ਇਹ ਮਾਂ ਕਿੱਥੇ ਸੀ ਤੇ ਮੈਂ ਕਿੱਥੇ ਸੀ। ਜਿਸ ਪਿਤਾ ਦੇ ਵਿਹੜੇ ਵਿਚ ਮੈਂ ਅੱਜ ਖੇਡ ਕੇ ਵੱਡਾ ਹੋਇਆ ਹਾਂ, ਇਸ ਜਨਮ ਤੋਂ ਪਹਿਲਾਂ ਮੇਰਾ ਬਾਪ ਕੀ ਸੀ ਤੇ ਇਹ ਕਿਸ ਦੀ ਪਰਵਰਿਸ਼ ਕਰ ਰਿਹਾ ਸੀ।

*ਅਗਨਿ ਬਿੰਬ ਜਲ ਭੀਤਰਿ ਨਿਪਜੇ ਕਾਹੇ ਕੰਮਿ ਉਪਾਏ॥ ੧॥*
*ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ॥*

ਮੇਰੇ ਮਾਲਕਾ ! ਤੇਰੇ ਗੁਣਾਂ ਦਾ ਅੰਤ ਨਹੀਂ।

*ਕਹੇ ਨ ਜਾਨੀ ਅਉਗਣ ਮੇਰੇ॥ ੧ ॥ ਰਹਾਉ॥*

(ਅੰਗ ੧੫੬)

ਜੇ ਤੇਰੇ ਗੁਣਾਂ ਦਾ ਅੱਜ ਤੱਕ ਕਿਸੇ ਨੇ ਅੰਤ ਨਹੀਂ ਪਾਇਆ ਤਾਂ ਵਾਹਿਗੁਰੂ ਜੀ, ਮੈਂ ਸਵੀਕਾਰ ਕਰਨ ਆਇਆ ਹਾਂ ਕਿ ਮੇਰੇ ਔਗੁਣਾਂ ਦਾ ਅੰਤ ਵੀ ਕੋਈ ਨਹੀਂ। ਬੰਦਾ ਕਦੀ ਵੀ ਨਹੀਂ ਮੰਨਦਾ ਕਿ ਮੇਰੇ ਵਿਚ ਔਗੁਣ ਹਨ। ਪ੍ਰਮਾਤਮਾ ਨੇ ਜਿਹੜੀਆਂ ਅੱਖਾਂ ਦਿੱਤੀਆਂ ਹਨ, ਇਹਨਾਂ ਅੱਖਾਂ ਨੇ ਕਦੀ ਵੀ ਆਪਣੇ ਚਿਹਰੇ ਨੂੰ ਨਹੀਂ ਦੇਖਿਆ। ਇਹ ਠੀਕ ਹੈ ਕਿ ਸ਼ੀਸ਼ੇ ਰਾਹੀਂ ਦੇਖਾਂਗੇ, ਕਿਸੇ ਨਿਰਮਲ ਪਾਣੀ ਵਿਚੋਂ ਦੇਖਾਂਗੇ ਪਰ ਜਿਵੇਂ ਅਸੀਂ ਦੂਜੇ ਦੇ ਚਿਹਰੇ ਨੂੰ ਅੱਖਾਂ ਨਾਲ ਦੇਖਦੇ ਹਾਂ, ਆਪਣੀਆਂ ਅੱਖਾਂ ਨਾਲ ਕਦੀ ਆਪਣੇ ਚਿਹਰੇ ਨਹੀਂ ਦਿੱਸਦੇ। ਇਸੇ ਤਰ੍ਹਾਂ ਇਨਸਾਨ ਆਪਣੀ ਜ਼ਿੰਦਗੀ ਵਿਚ ਆਪਣੀਆਂ ਅੱਖਾਂ ਨਾਲ ਦੂਜਿਆਂ ਦੇ ਔਗੁਣ ਸਵੇਰ ਤੋਂ ਸ਼ਾਮ ਤੱਕ ਦੇਖਦਾ ਹੈ ਪਰ ਆਪਣੀਆਂ ਅੱਖਾਂ ਨਾਲ ਕਦੀ ਆਪਣੇ ਔਗੁਣ ਨਜ਼ਰ ਨਹੀਂ ਆਏ।

ਜਿਨ੍ਹਾਂ ਮਹਾਂਪੁਰਖਾਂ ਨੇ ਅੰਮ੍ਰਿਤ ਬੋਲ ਉਚਾਰਨ ਕੀਤੇ ਹਨ, ਉਹਨਾਂ ਨੇ ਕਿਹਾ ਹੈ ਕਿ ਆਪਣੀਆਂ ਅੱਖਾਂ ਨਾਲ ਆਪਣੇ ਚਿਹਰੇ ਨੂੰ ਦੇਖ। ਗੁਰੂ ਨਾਨਕ ਸਾਹਿਬ ਨੇ ਦੇਖਣ ਦੀ ਜੁਗਤੀ ਦੱਸੀ ਹੈ-



*ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ॥*
*ਕਹੇ ਨ ਜਾਨੀ ਅਉਗਣ ਮੇਰੇ॥*

ਅਖ਼ੀਰ ਵਿਚ ਕਹਿ ਰਹੇ ਹਨ-

*ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ*

ਜਿਵੇਂ ਸਮੁੰਦਰ ਦੇ ਕਿਨਾਰੇ 'ਤੇ ਜਾਈਏ ਤੇ ਸਮੁੰਦਰ ਦਾ ਪਾਣੀ ਨਕਾਨਕ ਭਰਿਆ ਪਿਆ ਹੈ। ਅੱਜ ਤੱਕ ਕਿਸੇ ਨੇ ਸਮੁੰਦਰ ਦੀ ਗਹਿਰਾਈ ਨਾਪੀ ਨਹੀਂ। ਕਈ ਥਾਵਾਂ 'ਤੇ ਸਮੁੰਦਰ ਇੰਨਾ ਗਹਿਰਾ ਹੈ ਕਿ ਇਨਸਾਨ ਉਸ ਗਹਿਰਾਈ ਤੱਕ ਪਹੁੰਚ ਵੀ ਨਹੀਂ ਸਕਿਆ। ਅਜੇ ਤੱਕ ਕਦੀ ਕਿਸੇ ਨੇ ਸਮੁੰਦਰ ਦੇ ਪਾਣੀ ਨੂੰ ਨਾਪ ਕੇ ਨਹੀਂ ਦੱਸਿਆ ਕਿ ਇੰਨੇ ਮੀਟਰ ਇਸ ਦੇ ਵਿਚ ਪਾਣੀ ਹੈ। ਨਾ ਗਹਿਰਾਈ ਨਾਪੀ ਗਈ, ਨਾ ਪਾਣੀ ਦੀ ਮਿਣਤੀ ਹੋ ਸਕੀ। ਸਤਿਗੁਰੂ ਕਹਿ ਰਹੇ ਹਨ ਕਿ ਜੇ ਸਮੁੰਦਰ ਦੇ ਪਾਣੀ ਦੀ ਗਿਣਤੀ ਨਹੀਂ ਤਾਂ ਵਾਹਿਗੁਰੂ ਸਮੁੰਦਰ ਤਾਂ ਗਿਣਿਆ ਜਾ ਸਕਦਾ ਹੈ ਪਰ ਜਿੰਨੇ ਸਾਡੇ ਵਿਚ ਔਗੁਣ ਹਨ, ਸਾਡੇ ਔਗੁਣਾਂ ਦੀ ਗਿਣਤੀ ਕਦੀ ਵੀ ਨਹੀਂ ਹੋ ਸਕਦੀ।

*ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥*
*ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ॥*

(ਅੰਗ ੧੫੬)

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਬਾਬਾ ਫ਼ਰੀਦ ਜੀ ਦੇ ਅਮੋਲਕ ਬਚਨ ਹਨ। ਉਹਨਾਂ ਨੇ ਵੈਸੇ ਹਰ ਸਿਆਣੇ ਬੱਚੇ ਨੂੰ ਆਪਣਾ ਆਪ ਪੜਚੋਲਣ ਦੀ ਸਲਾਹ ਦਿੱਤੀ ਹੈ। ਸਹੀ ਅਰਥਾਂ ਵਿਚ ਗਿਆਨੀ ਵੀ ਉਹ ਹੈ, ਧਿਆਨੀ ਵੀ ਉਹ ਹੈ ਤੇ ਵਿਦਵਾਨ ਵੀ ਉਹ ਹੈ ਜਿਹੜਾ ਆਪਣੇ ਆਪ ਨੂੰ ਖੋਜਣ ਲੱਗ ਪਵੇ। ਦੂਜਿਆਂ ਸਬੰਧੀ ਵਿਚਾਰ ਪ੍ਰਗਟ ਕਰ ਰਿਹਾ ਹੈ ਪਰ ਆਪਣੇ ਅੰਦਰ ਝਾਤੀ ਨਹੀਂ ਮਾਰੀ ਤਾਂ ਉਹ ਵਿਦਵਾਨ ਨਹੀਂ। ਜੇ ਲਿਖਾਰੀ ਬਣ ਕੇ ਦੂਸਰਿਆਂ ਦੀ ਜ਼ਿੰਦਗੀ ਸਬੰਧੀ ਲਿਖ ਰਿਹਾ ਹੈ, ਪਰ ਆਪਣੇ ਲੇਖਾਂ ਵੱਲ ਕਦੀ ਝਾਤੀ ਨਹੀਂ ਮਾਰੀ ਤਾਂ ਉਹ ਸਿਆਣਾ ਲਿਖਾਰੀ ਨਹੀਂ। ਬਾਬਾ ਫ਼ਰੀਦ ਜੀ ਨੇ ਫ਼ੁਰਮਾਇਆ ਹੈ-

*ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥*

(ਅੰਗ ੧੩੭੮)

ਜੇ ਰੱਬ ਨੇ ਤੈਨੂੰ ਲਤੀਫ਼ ਅਕਲ ਦਿੱਤੀ ਹੈ, ਬਾਰੀਕ ਅਕਲ ਦਿੱਤੀ ਹੈ ਤਾਂ ਫਿਰ ਬਾਰੀਕ ਅਕਲ ਨਾਲ ਲੋਕਾਂ ਦੇ ਔਗੁਣ ਨਾ ਛਾਂਟੀ ਜਾ।

*ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥*
*ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥*

(ਅੰਗ ੧੩੭੮)



ਆਪਣੇ ਆਪ ਨੂੰ ਦੇਖ ਕਿ ਮੈਂ ਕਿੰਨਾ ਕੁ ਮੈਲਾ ਹਾਂ। ਦੂਜਾ ਬਚਨ ਉਹਨਾਂ ਨੇ ਆਪਣੇ 'ਤੇ ਢੁਕਾ ਕੇ ਕਿਹਾ। ਕਹਿੰਦੇ ਹਨ ਕਿ ਮੈਂ ਸੂਫ਼ੀ ਹਾਂ ਤੇ ਤਨ ਦੇ ਉੱਪਰ ਸੂਫ਼ੀਆਂ ਵਾਲਾ ਚੋਲਾ ਪਾਇਆ ਹੈ। ਕਿਉਂਕਿ ਸੂਫ਼ੀਆਂ ਦਾ ਇਕ ਲਿਬਾਸ ਸੀ ਕਿ ਕਾਲੇ ਰੰਗ ਦੇ ਕੱਪੜੇ ਆਪਣੇ ਤਨ ਦੇ ਉੱਪਰ ਪਾਉਣੇ। ਮੋਢੇ ਦੇ ਉੱਪਰ ਮੁਸੱਲਾ ਹੋਣਾ। ਉਹਨਾਂ ਨੂੰ ਲੋਕ ਸਿਜਦੇ ਕਰਦੇ ਸਨ। ਕਿਉਂ ? ਕਿਉਂਕਿ ਇਹ ਰੱਬ ਦਾ ਪਿਆਰਾ, ਇਹ ਅੱਲਾਹ ਦੀ ਬੰਦਗੀ ਕਰਨ ਵਾਲਾ ਫ਼ਕੀਰ ਹੈ। ਪਰ ਉਹ ਮਹਾਂਪੁਰਸ਼ ਕਹਿ ਰਹੇ ਹਨ ਕਿ ਜੇ ਤੇਰਾ ਧਰਮ ਵਾਲਾ ਲਿਬਾਸ ਦੇਖ ਕੇ ਤੇਰਾ ਕੋਈ ਅਦਬ ਕਰਦਾ ਹੈ ਤਾਂ ਉਸਨੂੰ ਹਉਮੈ ਵਿਚ ਨਾ ਲੈ ਜਾਈਂ। ਅਰਦਾਸ ਕਰੀਂ-

*ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥*

ਮੇਰੇ ਕੱਪੜੇ ਵੀ ਕਾਲੇ ਹਨ, ਮੇਰਾ ਲਿਬਾਸ ਵੀ ਕਾਲਾ ਹੈ। ਦੁਨੀਆਂ ਦੇ ਲੋਕੋ ! ਇਹ ਕਾਲੇ ਕੱਪੜੇ ਮੈਂ ਤਾਂ ਪਾਏ ਹਨ ਕਿ ਮਨ ਦੀ ਕਾਲਖ ਇੰਨੀ ਕੁ ਇਕੱਠੀ ਹੋ ਗਈ ਕਿ ਅੰਦਰ ਨਹੀਂ ਰਹਿ ਸਕੀ। ਹੁਣ ਅੰਦਰ ਦੀ ਕਾਲਖ ਮੇਰੇ ਕੱਪੜਿਆਂ ਉੱਪਰ ਵੀ ਆ ਗਈ। ਉਹਨਾਂ ਨੇ ਪੁਸ਼ਾਕ ਨੂੰ ਹਉਮੈ ਵੱਲ ਨਹੀਂ ਜਾਣ ਦਿੱਤਾ।

*ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥*
*ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥*

(ਅੰਗ ੧੩੮੧)

ਲੋਕ ਮੈਨੂੰ ਰੱਬ ਦਾ ਪਿਆਰਾ ਦਰਵੇਸ਼ ਕਹਿੰਦੇ ਹਨ, ਪਰ ਮੇਰੇ ਵਿਚ ਔਗੁਣ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕਬੀਰ ਸਾਹਿਬ ਜੀ ਨੇ ਸਾਨੂੰ ਇਹ ਅਰਦਾਸ ਦਾ ਨੁਕਤਾ ਦਿੱਤਾ ਹੈ। ਕਹਿੰਦੇ ਹਨ ਕਿ ਅੱਜ ਮੈਂ ਪ੍ਰਮਾਤਮਾ ਦੇ ਸਾਹਮਣੇ ਖਲੋ ਕੇ ਬੇਨਤੀ ਕੀਤੀ ਕਿ ਬਚਪਨ ਚਲਾ ਗਿਆ, ਜਵਾਨੀ ਦੇ ਦਿਨ ਆਏ, ਉਹ ਵੀ ਚਲੇ ਗਏ। ਜ਼ਿੰਦਗੀ ਦਿੱਤੀ ਹੀਰੇ ਵਰਗੀ ਨਿਰਮੋਲਕ ਤੇ ਕੌਡੀਆਂ ਦੇ ਭਾਅ ਅੱਜ ਵੇਚ ਕੇ ਤੁਰਨ ਲੱਗਾ ਹਾਂ। ਅਖ਼ੀਰ 'ਤੇ ਉਹਨਾਂ ਨੇ ਇਕ ਬਚਨ ਕਿਹਾ, ਅਸੀਂ ਪੜ੍ਹਦੇ ਹਾਂ-

*ਜਰਾ ਜੀਵਨ ਜੋਬਨੁ ਗਇਆ ਕਿਛੁ ਕੀਆ ਨ ਨੀਕਾ॥*
*ਇਹੁ ਜੀਅਰਾ ਨਿਰਮੋਲਕੋ ਕਉਡੀ ਲਗਿ ਮੀਕਾ॥*
*ਕਹੁ ਕਬੀਰ ਮੇਰੇ ਮਾਧਵਾ ਤੂ ਸਰਬ ਬਿਆਪੀ॥*
*ਤੁਮ ਸਮਸਰਿ ਨਾਹੀ ਦਇਆਲੁ ਮੋਹਿ ਸਮਸਰਿ ਪਾਪੀ॥*

(ਅੰਗ ੮੫੬)

ਤੇਰੇ ਵਰਗਾ ਦਇਆਲੂ ਕੋਈ ਨਹੀਂ ਤੇ ਮੇਰੇ ਵਰਗਾ ਇਸ ਦੁਨੀਆਂ ਵਿਚ ਪਾਪੀ ਕੋਈ ਨਹੀਂ। ਭਗਤ ਰਵਿਦਾਸ ਜੀ ਦੇ ਅਰਦਾਸ ਦੇ ਦਰਸ਼ਨ ਕਰੋ, ਉਹ ਕਹਿੰਦੇ ਹਨ-

*ਮਾਧਉ ਸਤਸੰਗਤਿ ਸਰਨਿ ਤੁਮ੍ਹਾਰੀ॥*
*ਹਮ ਅਉਗਨ ਤੁਮ੍ਹ ਉਪਕਾਰੀ॥*



(ਅੰਗ ੪੮੬)

ਅਸੀਂ ਔਗੁਣਾਂ ਨਾਲ ਭਰੇ ਪਏ ਹਾਂ, ਆਪ ਪਰਉਪਕਾਰ ਕਰਦੇ ਹੋ।

*ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ॥*
*ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ॥ ੧॥*
*ਹਉ ਬਲਿ ਬਲਿ ਜਾਉ ਰਮਈਆ ਕਾਰਨੇ॥*
*ਕਾਰਨ ਕਵਨ ਅਬੋਲ॥ ਰਹਾਉ॥*
*ਬਹੁਤ ਜਨਮ ਬਿਛੁਰੇ ਥੇ ਮਾਧਉ ਇਹ ਜਨਮੁ ਤੁਮ੍ਹਾਰੇ ਲੇਖੇ॥*

(ਅੰਗ ੬੯੪)

ਇਸੇ ਨੂੰ ਗੁਰੂ ਜੀ ਨੇ ਕਿਹਾ-

*ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ॥*

(ਅੰਗ ੭੬੩)

ਇੰਨਾ ਸਫ਼ਰ ਕੀਤਾ, ਇੰਨੇ ਜਨਮ ਹੋ ਗਏ ਤੇ ਹਰ ਜਨਮ ਵਿਚ ਇਕ ਨਵੀਂ ਪਰਤ ਮੈਂ ਆਪਣੇ ਨਾਲ ਲੈ ਕੇ ਆਇਆ। ਜਿੰਨੇ ਜਨਮਾਂ ਵਿੱਚੋਂ ਆਤਮਾ ਨਿਕਲੀ, ਕੀ ਉਨ੍ਹਾਂ ਜਨਮਾਂ

ਦੀ ਮੈਲ ਦੀ ਪਰਤ ਆਪਣੇ ਨਾਲ ਨਹੀਂ ਲਿਆਇਆ। ਗੁਰੂ ਜੀ ਨੇ ਕਿਹਾ ਕਿ ਹਰ ਇਕ ਜਨਮ ਵਿਚ ਕੋਈ ਨਾ ਕੋਈ ਪਰਤ ਇਸ ਮਨ ਦੇ ਉਪਰ ਲੱਗਦੀ ਰਹੀ। ਹੁਣ ਮਨ ਸੀ ਜੋਤ ਸਰੂਪ। ਬਾਣੀ ਅਸੀਂ ਪੜ੍ਹਦੇ ਹਾਂ-

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*

(ਅੰਗ ੪੪੧)

ਪਰ ਜੋਤ ਸਰੂਪ ਹੋਣ ਦੇ ਬਾਵਜੂਦ ਵੀ ਇਸ ਦੇ ਅੰਦਰੋਂ ਬਾਹਰ ਕਾਲਖ ਝਲਕਣ ਲੱਗ ਪਈ ਹੈ। ਹੈ ਜੋਤ ਸਰੂਪ ਪਰ ਕਾਲਖ ਕਿਉਂ ਬਾਹਰ ਦਿੱਸਦੀ ਹੈ ? ਪੁਰਾਤਨ ਸਮੇਂ ਤੇ ਅੱਜ ਵੀ ਕਈ ਥਾਵਾਂ 'ਤੇ ਰਾਤ ਨੂੰ ਲਾਲਟੈਨ ਦੇ ਰਾਹੀਂ ਘਰਾਂ ਵਿਚ ਚਾਨਣ ਕੀਤਾ ਜਾਂਦਾ ਹੈ। ਲਾਲਟੈਨ ਦੀ ਬੱਤੀ ਨੂੰ ਅੱਗ ਲਾਉਣੀ ਤੇ ਕੱਚ ਦੀ ਚਿਮਨੀ ਨਾਲ ਉਸ ਬੱਤੀ ਨੂੰ ਢੱਕ ਕੇ ਰੱਖਣਾ। ਜਦੋਂ ਚਿਮਨੀ ਤੋਂ ਬਾਹਰ ਚਾਨਣ ਨਿਕਲਣਾ ਤੇ ਚਾਰ-ਚੁਫੇਰੇ ਦਾ ਹਨੇਰਾ ਖ਼ਤਮ ਹੋ ਜਾਂਦਾ ਹੈ। ਸਾਰੀ ਰਾਤ ਲਾਲਟੈਨ ਬੱਲਣੀ ਤੇ ਸਵੇਰ ਤੱਕ ਉਸ ਦਾ ਚਾਨਣ ਮੱਧਮ ਪੈ ਜਾਣਾ। ਤੇਲ ਵੀ ਉਸੇ ਤਰ੍ਹਾਂ ਸੀ, ਤੇਲ ਮੁੱਕਾ ਨਹੀਂ, ਬੱਤੀ ਸੜੀ ਨਹੀਂ, ਪਰ ਜਿਹੜਾ ਚਾਨਣ ਸੀ, ਉਹ ਮੱਧਮ ਪੈਣ ਲੱਗ ਪਿਆ। ਦੂਜੇ ਦਿਨ ਸ਼ਾਮ ਨੂੰ ਫਿਰ ਲਾਲਟੈਨ ਬਾਲੀ ਤੇ ਚਾਨਣ ਹੋਰ ਮੱਧਮ ਪੈ ਗਿਆ। ਦੂਜੀ ਅੱਧੀ ਰਾਤ ਲੰਘੀ, ਅੰਦਰ ਬੱਤੀ ਤਾਂ ਬੱਲਦੀ ਪਈ ਸੀ ਪਰ ਬਾਹਰ ਬਿਲਕੁਲ ਹਨੇਰਾ ਸੀ। ਜੋਤ ਸਰੂਪ ਹੈ ਤੇ ਚਾਨਣ ਕਿਉਂ ਨਹੀਂ ? ਅੰਦਰ ਸਾਰਿਆਂ ਦੇ ਪ੍ਰਮਾਤਮਾ ਦੀ ਜੋਤ ਹੈ, ਪਰ ਬੰਦਾ ਹਨੇਰੇ ਵਿਚ ਕਿਉਂ ਟੱਕਰਾਂ ਮਾਰ ਰਿਹਾ ਹੈ। ਲਾਲਟੈਨ ਦੀ ਬੱਤੀ ਬਲੇਗੀ ਪਰ ਚਿਮਨੀ ਤੋਂ ਬਾਹਰ ਚਾਨਣ ਨਹੀਂ ਆਉਂਦਾ, ਕਿਉਂ ? ਕਿਉਂਕਿ ਉਸ ਬੱਤੀ ਦੇ ਅੰਦਰ ਦੀ ਕਾਲਖ ਚਿਮਨੀ ਦੇ ਅੰਦਰ ਜੰਮ ਗਈ ਹੈ ਤੇ ਜਿੰਨੀ ਉਹ ਕੱਚ ਦੀ ਚਿਮਨੀ ਕਾਲਖ ਨਾਲ ਭਰੀ ਜਾਂਦੀ ਹੈ, ਜੋਤ ਜੱਗਣ ਦੇ ਬਾਅਦ ਵੀ ਚਾਨਣ ਬਾਹਰ ਨਹੀਂ ਨਿਕਲਦਾ।



ਇਨਸਾਨ ਦੇ ਅੰਦਰ ਪ੍ਰਮਾਤਮਾ ਦੀ ਜੋਤ ਹੈ। ਲਾਲਟੈਨ ਤਾਂ ਇਕ ਰਾਤ ਬਲੀ ਤੇ ਉਸ ਦੀ ਚਿਮਨੀ ਨੂੰ ਕਾਲਖ ਲੱਗ ਗਈ, ਪਰ ਆਪਣੀ ਇਸ ਲਾਲਟੈਨ ਸਰੀਰ ਵੱਲ ਝਾਤੀ ਮਾਰੀਏ, ਪਤਾ ਨਹੀਂ ਕਿੰਨੇ ਜਨਮਾਂ ਦੀ ਇਸ ਚਿਮਨੀ ਉਪਰ ਕਾਲਖ ਜੰਮੀ ਪਈ ਹੈ। ਜੋਤ ਤਾਂ ਪਾਪੀ ਬੰਦੇ ਦੇ ਅੰਦਰ ਵੀ ਹੈ, ਪਰ ਜਨਮਾਂ ਜਨਮਾਂਤਰਾਂ ਦੀ ਕਾਲਖ ਨੇ ਬੱਲਦੀ ਹੋਈ ਜੋਤ ਦਾ ਚਾਨਣ ਬਾਹਰ ਪ੍ਰਗਟ ਨਹੀਂ ਹੋਣ ਦਿੱਤਾ।

*ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ॥*
*ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ॥੧॥*
*ਹਉ ਬਲਿ ਬਲਿ ਜਾਉ ਰਮਈਆ ਕਾਰਨੇ॥*
*ਕਾਰਨ ਕਵਨ ਅਬੋਲ॥ ਰਹਾਉ॥*
*ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਾਰੇ ਲੇਖੇ॥*

*ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ॥੨॥*

(ਅੰਗ ੬੯੪)

ਅਸੀਂ ਬਾਣੀ ਪੜ੍ਹਦੇ ਹਾਂ ਕਿ ਬੰਦਾ ਵੈਰ ਨਾਲ ਭਰਿਆ ਪਿਆ ਹੈ, ਖਿਨ ਖਿਨ ਸਾਡੇ ਅੰਦਰ ਮੈਲ ਜਾਂਦੀ ਹੈ। ਜੋ ਕੁਝ ਅਸੀਂ ਅੱਖਾਂ ਨਾਲ ਦੇਖਦੇ ਹਾਂ, ਉਹ ਅੰਦਰ ਸੰਚਿਤ ਹੁੰਦਾ ਹੈ। ਜੋ ਕੰਨਾਂ ਨਾਲ ਸੁਣਦੇ ਹਾਂ, ਉਹ ਵੀ ਅੰਦਰ ਮੈਲ ਬਣਦੀ ਹੈ। ਜਦੋਂ ਪ੍ਰਮਾਤਮਾ ਦੇ ਸਾਹਮਣੇ ਕੋਈ ਅਤਿ ਦਾ ਮੈਲਾ ਹਿਰਦਾ ਜਾਂਦਾ ਹੈ ਤਾਂ ਪ੍ਰਮਾਤਮਾ ਉਸ ਦੇ ਹਿਰਦੇ ਨੂੰ ਕਿਵੇਂ ਧੋਂਦਾ ਹੈ ? ਉਹ ਹੈ ਅੰਦਰ ਦੀ ਅਰਦਾਸ। ਇਕ ਹੈ ਸ਼ਬਦ ਰਾਹੀਂ ਅਰਦਾਸ ਕਰਨੀ। ਪਰ ਔਗੁਣਾਂ ਵਾਲਿਆਂ ਦੀ ਕੇਵਲ ਦੂਜੀ ਅਰਦਾਸ ਹੈ। ਗੁਨਾਹਾਂ ਦੀ, ਕੇਵਲ ਧਨ ਦੀ ਅਰਦਾਸ ਹੈ। ਸੰਸਾਰ ਵਿਚ ਮਾਇਆ ਦੇ ਚਿੱਕੜ ਵਿਚ ਡੁੱਬੇ ਹੋਏ ਉਹਨਾਂ ਲਈ ਜੇ ਕੋਈ ਬਾਂਹ ਫੜਨ ਵਾਲਾ ਹੈ ਤਾਂ ਅਨੰਦ ਦੀ ਪੁਕਾਰ ਹੈ।

ਗੁਰੂ ਗ੍ਰੰਥ ਸਾਹਿਬ ਜੀ ਨੇ ਅਰਦਾਸ ਕਰਨ ਦੀ ਜੁਗਤੀ ਦੱਸੀ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਆਪ ਨਿਮਰਤਾ ਵਿਚ ਅਰਦਾਸ ਕਰਦੇ ਹਨ ਤੇ ਸਾਨੂੰ ਅਰਦਾਸ ਕਰਨ ਦਾ ਢੰਗ ਦੱਸਦੇ ਹਨ ਕਿ ਪ੍ਰਮਾਤਮਾ ਦੇ ਚਰਨਾਂ ਵਿਚ ਕਿਵੇਂ ਭਿੱਜ ਕੇ ਬੇਨਤੀ ਕੀਤੀ ਜਾਏ। ਭਾਈ ਸਾਹਿਬ ਨੇ ਇਕ ਪਾਸੇ ਪ੍ਰਮਾਤਮਾ ਗੁਣ ਨਿਧਾਨ ਦੇ ਗੁਣਾਂ ਦੀ ਗੱਲ ਕੀਤੀ ਤੇ ਦੂਜੀ ਤਰਫ਼ ਆਪਣੇ ਅੰਦਰ ਦੇ ਔਗੁਣਾਂ ਦੀ ਗੱਲ ਕੀਤੀ। ਭਾਈ ਸਾਹਿਬ ਕਹਿੰਦੇ ਹਨ ਕਿ ਕਿਸੇ ਵੀ ਧਰਮ ਅਸਥਾਨ 'ਤੇ ਜਾਉ, ਹਰ ਇਕ ਧਰਮ ਆਚਾਰੀਆ ਇਹ ਕਹਿੰਦਾ ਹੈ ਕਿ ਪ੍ਰਮਾਤਮਾ ਪ੍ਰੇਮ ਦਾ ਭੁੱਖਾ ਹੈ। ਹਰ ਧਰਮ ਕਹਿੰਦਾ ਹੈ ਕਿ ਜਿਹੜਾ ਭਗਤੀ ਕਰੇਗਾ, ਅੱਲਾਹ ਦੀ ਇਬਾਦਤ ਕਰੇਗਾ ਤੇ ਅਸੀਂ ਕਹਿੰਦੇ ਹਾਂ ਕਿ ਜਿਹੜਾ ਪ੍ਰਮਾਤਮਾ ਦਾ ਸਿਮਰਨ ਕਰੇਗਾ, ਪ੍ਰਮਾਤਮਾ ਆਪਣੇ ਸਿਮਰਨ ਕਰਨ ਵਾਲਿਆਂ 'ਤੇ ਮੇਹਰ ਕਰਦਾ ਹੈ। ਕਿਉਂਕਿ ਜਿਹੜੇ ਭਗਤੀ ਕਰਨਗੇ, ਉਹਨਾਂ 'ਤੇ ਕ੍ਰਿਪਾ ਹੋਵੇਗੀ। ਪਰ ਭਾਈ ਸਾਹਿਬ ਕਹਿੰਦੇ ਹਨ ਕਿ ਜਦੋਂ ਕੋਈ ਕਥਾ ਕਰਦਿਆਂ ਧਰਮ ਅਸਥਾਨ 'ਤੇ ਇਹ ਖ਼ਿਆਲ ਪੇਸ਼ ਕਰਦਾ ਹੈ ਕਿ ਪ੍ਰਮਾਤਮਾ ਭਗਤ ਵਛਲ ਹੈ ਤੇ ਭਾਈ ਸਾਹਿਬ ਕਹਿੰਦੇ ਹਨ ਕਿ ਮੇਰੇ ਮਨ ਵਿਚ ਨਿਰਾਸਤਾ ਪੈਦਾ ਹੁੰਦੀ ਹੈ। ਹੁਣ ਇਸ ਦੇ ਨਾਲ ਨਿਰਾਸਤਾ ਕਿਉਂ ? ਇਹ ਤਾਂ ਗੁਣ ਹੈ-

*ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ॥*

(ਅੰਗ ੪੫੧)

ਪ੍ਰਮਾਤਮਾ ਹਰ ਜੁੱਗ ਵਿਚ ਭਗਤਾਂ ਦੀ ਰੱਖਦਾ ਹੈ। ਪਰ ਭਾਈ ਸਾਹਿਬ ਕਹਿੰਦੇ ਹਨ ਜਦੋਂ ਮੇਰੇ ਕੰਨਾਂ ਵਿਚ ਇਹ ਆਵਾਜ਼ ਪੈਂਦੀ ਹੈ ਕਿ ਪ੍ਰਮਾਤਮਾ ਭਗਤ ਵਛਲ ਹੈ ਤਾਂ ਮੈਂ ਨਿਰਾਸ ਹੋ ਜਾਂਦਾ ਹਾਂ। ਕਿਉਂ ਨਿਰਾਸ ਹੁੰਦੇ ਹੋ ? ਕਹਿਣ ਲੱਗੇ ਜਿਨ੍ਹਾਂ ਭਗਤੀ ਕੀਤੀ, ਉਹਨਾਂ ਨੂੰ ਤਾਂ ਤੁਸੀਂ ਨਿਵਾਜ ਦਿੱਤਾ, ਜਿਨ੍ਹਾਂ ਸਿਮਰਨ ਕੀਤਾ, ਉਹਨਾਂ 'ਤੇ ਤੁਸੀਂ ਮੇਹਰ ਕੀਤੀ, ਜਿਨ੍ਹਾਂ ਨੇ ਇਬਾਦਤ ਕੀਤੀ, ਉਹਨਾਂ ਉੱਪਰ ਤੁਸੀਂ ਗ਼ਰੀਬ ਨਿਵਾਜ਼ੀ ਕੀਤੀ। ਭਗਤੀ ਨੂੰ ਪਿਆਰ

ਕਰਨ ਵਾਲੇ ਪ੍ਰਮਾਤਮਾ ! ਮੈਂ ਤਾਂ ਨਿਰਾਸ ਹਾਂ ਕਿ ਭਗਤ ਤਾਂ ਤਰ ਜਾਣਗੇ ਭਗਤੀ ਕਰਕੇ ਤੇ ਜਿਨ੍ਹਾਂ ਮੇਰੇ ਵਰਗਿਆਂ ਨੇ ਸਾਰੀ ਜ਼ਿੰਦਗੀ ਪਾਪ ਕੀਤੇ ਹਨ, ਇਹਨਾਂ ਲਈ ਕਿਹੜਾ ਦਰਵਾਜ਼ਾ ਹੈ। ਭਗਤ ਵਛਲ ਤਾਂ ਹੈ ਪਰ ਪਾਪੀਆਂ ਲਈ ਕੋਈ ਥਾਂ ਹੈ ? ਭਾਈ ਸਾਹਿਬ ਕਹਿੰਦੇ ਹਨ ਕਿ ਅੰਦਰੋਂ ਆਵਾਜ਼ ਆਈ ਕਿ ਪ੍ਰਮਾਤਮਾ ਕੇਵਲ ਭਗਤ ਵਛਲ ਹੀ ਨਹੀਂ, ਪ੍ਰਮਾਤਮਾ ਕੇਵਲ ਭਗਤਾਂ ਨੂੰ ਹੀ ਪ੍ਰੇਮ ਨਹੀਂ ਕਰਦੇ, ਅੱਤ ਦੇ ਪਾਪੀ ਬੰਦੇ ਜੇ ਪ੍ਰਮਾਤਮਾ ਦੇ ਚਰਨਾਂ ਵਿਚ ਡਿੱਗ ਪੈਣ ਤਾਂ ਭਗਤ ਵਛਲ ਦੇ ਨਾਲ ਨਾਲ ਪ੍ਰਮਾਤਮਾ ਪਤਿਤ ਪਾਵਨ ਵੀ ਹੈ। ਜੇ ਭਗਤਾਂ ਨੂੰ ਪਿਆਰ ਕਰਦਾ ਹੈ ਤਾਂ ਪਾਪੀਆਂ ਨੂੰ ਵੀ ਉਹ ਪਿਆਰ ਕਰਦਾ ਹੈ।

ਅਸੀਂ ਆਪਣੇ ਅੰਦਰ ਜੋ ਵੀ ਪਾਪ ਰੋਜ਼ ਚਿਤਵਦੇ ਹਾਂ, ਕਿਸੇ ਨੂੰ ਨਹੀਂ ਦੱਸਦੇ। ਸੰਗਤ ਵਿਚ ਬੈਠੇ ਹਾਂ, ਪਤਾ ਨਹੀਂ ਕਿੰਨੇ ਕੁ ਅੰਦਰ ਮਲੀਨ ਫੁਰਨੇ ਉੱਠਦੇ ਹਨ। ਕਦੀ ਬੰਦਾ ਆਪਣੇ ਜੀਵਨ ਸਾਥੀ ਨੂੰ ਨਹੀਂ ਦੱਸਦਾ, ਪਰ ਖ਼ੁਦ ਹੀ ਅਰਦਾਸ ਕਰਕੇ ਕਹਿੰਦਾ ਹੈ, ਦਾਤਾ ! ਮੈਨੂੰ ਬਖ਼ਸ਼ ਦੇਈਂ, ਤੂੰ ਆਪਣੇ ਫੁਰਨਿਆਂ ਨੂੰ ਰੋਜ਼ ਬਖ਼ਸ਼ਾਈ ਜਾਂਦਾ ਹੈਂ। ਪਰ ਜੇ ਕਿਸੇ ਵਿਚਾਰੇ ਦੇ ਪਾਪ ਦਾ ਫੁਰਨਾ ਕਰਮ ਬਣ ਗਿਆ ਹੈ, ਜੇ ਆਪਣੇ ਫੁਰਨੇ ਬਖ਼ਸ਼ ਸਕਦਾ ਹੈ, ਇਹ ਕਰਮ ਵੀ ਬਣ ਸਕਦੇ ਸਨ। ਜੇ ਆਪਣੇ ਆਪ ਨੂੰ ਬਖ਼ਸ਼ਦਾ ਹੈਂ ਤਾਂ ਫਿਰ ਕਿਸੇ ਦੂਜੇ ਨੂੰ ਵੀ ਮਾਫ਼ ਕਰਨ ਦੀ ਸਮਰੱਥਾ ਰੱਖ।

ਈਸਾ ਜੀ ਦੇ ਜੀਵਨ ਵਿਚ ਇਕ ਬੜੀ ਪਿਆਰੀ ਘਟਨਾ ਆਉਂਦੀ ਹੈ ਜਿਸ ਦਾ ਬਾਈਬਲ ਵਿਚ ਜ਼ਿਕਰ ਹੈ। ਇਕ ਪਿੰਡ ਦੇ ਅੰਦਰ ਕਿਸੇ ਔਰਤ ਨੇ ਕੋਈ ਗੁਨਾਹ ਕਰ ਦਿੱਤਾ। ਜਦੋਂ ਉਸਨੇ ਗੁਨਾਹ ਕੀਤਾ ਤਾਂ ਪਿੰਡ ਦੇ ਕਾਨੂੰਨ ਮੁਤਾਬਿਕ ਉਸਨੂੰ ਪੱਥਰ ਮਾਰਨ ਦਾ ਹੁਕਮ ਹੋਇਆ। ਉਸ ਔਰਤ ਨੂੰ ਪਿੰਡ ਦੇ ਚੁਰਸਤੇ ਵਿਚ ਲਿਆਂਦਾ ਗਿਆ। ਤਮਾਸ਼ਗੀਰ ਲੋਕ ਤਮਾਸ਼ਾ ਦੇਖਣ ਆਏ। ਪੱਥਰ ਮਾਰਨ ਵਾਲੇ ਲੋਕ ਹੱਥਾਂ ਵਿਚ ਪੱਥਰ ਲੈ ਕੇ ਆਏ ਤੇ ਇੰਨੀ ਦੇਰ ਨੂੰ ਹਜ਼ਰਤ ਈਸਾ ਉਹਨਾਂ ਦੇ ਬੂਹੇ ਤੋਂ ਲੰਘੇ। ਅਜੇ ਕਿਸੇ ਨੇ ਪੱਥਰ ਮਾਰਿਆ ਨਹੀਂ ਤੇ ਜਿਹੜੇ ਲੋਕ ਪੱਥਰ ਮਾਰਨ ਦਾ ਯਤਨ ਕਰਨ ਲੱਗੇ ਹਨ, ਉਹ ਹਜ਼ਰਤ ਈਸਾ ਦੇ ਵਿਰੋਧੀ ਸਨ। ਲੰਘਦੇ ਹੋਏ ਉਨ੍ਹਾਂ ਨੂੰ ਆਵਾਜ਼ ਮਾਰ ਕੇ ਕਹਿਣ ਲੱਗੇ ਕਿ ਇਸ ਔਰਤ ਨੇ ਇਹ ਗੁਨਾਹ ਕੀਤਾ ਹੈ, ਤੁਹਾਡੇ ਖ਼ਿਆਲ ਮੁਤਾਬਿਕ ਕੀ ਇਸਨੂੰ ਪੱਥਰ ਮਾਰ ਕੇ ਖ਼ਤਮ ਕਰ ਦੇਣਾ ਚਾਹੀਦਾ ਹੈ ? ਅਸੀਂ ਤੁਹਾਡੀ ਰਾਏ ਪੁੱਛਣੀ ਚਾਹੁੰਦੇ ਹਾਂ। ਇਸ ਦੇ ਵਿਚ ਚਾਲ ਸੀ। ਜੇ ਹਜ਼ਰਤ ਈਸਾ ਇਹ ਕਹਿਣਗੇ ਕਿ ਇਸਨੂੰ ਪੱਥਰ ਮਾਰ ਕੇ ਖ਼ਤਮ ਕਰ ਦਿਉ ਤਾਂ ਅਸੀਂ ਪ੍ਰਚਾਰ ਕਰਾਂਗੇ ਕਿ ਦੇਖੋ ਇਹ ਬੰਦਾ ਵੀ ਸਾਡੇ ਪੱਥਰ ਮਾਰਨ ਵਾਲਿਆਂ ਵਿਚ ਸ਼ਾਮਿਲ ਹੋਇਆ ਤੇ ਜੇ ਕਹੇਗਾ ਪੱਥਰ ਨਾ ਮਾਰੋ ਤਾਂ ਅਸੀਂ ਦੁਨੀਆਂ ਵਿਚ ਪ੍ਰਚਾਰ ਕਰਾਂਗੇ ਕਿ ਇਹ ਤਾਂ ਗੁਨਾਹਗਾਰ ਲੋਕਾਂ ਦਾ ਸਾਥ ਦੇਣ ਲੱਗ ਪਿਆ ਹੈ। ਹਜ਼ਰਤ ਈਸਾ ਆਏ। ਜਦੋਂ ਪੁੱਛਦੇ ਹਨ ਕਿ ਪੱਥਰ ਮਾਰੀਏ ? ਤਾਂ ਉਹਨਾਂ ਉਸ ਔਰਤ ਵੱਲ ਥੋੜਾ ਜਿਹਾ ਤੱਕਿਆ। ਪਤਾ ਨਹੀਂ ਉਸ ਦੀਆਂ ਅੱਖਾਂ ਵਿਚ ਪਛਤਾਵੇ ਦੇ ਅੱਥਰੂ ਸਨ। ਉਸ ਦੀਆਂ ਅੱਖਾਂ ਵਿਚ ਕੀਤੀਆਂ ਹੋਈਆਂ ਗ਼ਲਤੀਆਂ ਦੀ ਖਿਮਾ ਮੰਗਣ ਦੀ ਚਮਕ ਸੀ। ਉਸ ਵੱਲ ਥੋੜ੍ਹਾ ਜਿਹਾ ਦੇਖਿਆ ਤੇ ਪਿੰਡ ਦੇ ਚੌਧਰੀਆਂ ਨੂੰ ਕਹਿਣ

ਲੱਗੇ, ਇਸਨੇ ਗੁਨਾਹ ਕੀਤਾ ਹੈ, ਇਸਨੂੰ ਪੱਥਰ ਮਾਰਨੇ ਚਾਹੀਦੇ ਹਨ। ਸਾਰੇ ਲੋਕ ਹੱਸ ਪਏ। ਕਹਿਣ ਲੱਗੇ ਸਾਨੂੰ ਪਤਾ ਸੀ ਕਿ ਜਿਹੜਾ ਇਸਨੇ ਮਾੜਾ ਕਰਮ ਕੀਤਾ ਹੈ, ਇਸ ਦੀ ਸਜ਼ਾ ਵਿਚ ਤੁਸੀਂ ਹਾਮੀ ਜ਼ਰੂਰ ਭਰੋਗੇ। ਅਸੀਂ ਹੁਣ ਪੱਥਰ ਮਾਰੀਏ ?

ਹਜ਼ਰਤ ਈਸਾ ਨੇ ਕਿਹਾ ਰੁੱਕ ਜਾਉ। ਕੋਈ ਬੰਦਾ ਅਜਿਹਾ ਨਾ ਹੋਵੇ ਜਿਹੜਾ ਇਸਨੂੰ ਪੱਥਰ ਮਾਰ ਕੇ ਨਾ ਜਾਵੇ। ਹਰ ਬੰਦਾ ਪੱਥਰ ਮਾਰੇ, ਪਰ ਇਸਨੂੰ ਪੱਥਰ ਮਾਰਨ ਤੋਂ ਪਹਿਲਾਂ ਇਕ ਮੈਂ ਤੁਹਾਡੇ 'ਤੇ ਸਵਾਲ ਕਰਨਾ ਚਾਹੁੰਦਾ ਹਾਂ। ਸਭ ਤੋਂ ਪਹਿਲਾ ਪੱਥਰ ਕੌਣ ਮਾਰੇਗਾ ? ਜਿਹੜਾ ਪਿੰਡ ਦਾ ਆਗੂ ਸੀ, ਉਸਨੇ ਕਿਹਾ ਮੈਂ ਆਗੂ ਹਾਂ, ਸਭ ਤੋਂ ਪਹਿਲਾ ਪੱਥਰ ਮੈਂ ਮਾਰਾਂਗਾ। ਕਹਿਣ ਲੱਗੇ ਪਿਛਾਂਹ ਹੱਟ ਜਾ, ਤੂੰ ਸਭ ਤੋਂ ਪਹਿਲਾ ਪੱਥਰ ਨਹੀਂ ਮਾਰੇਂਗਾ। ਭਰੇ ਹੋਏ ਇਕੱਠ ਵਿਚ ਕਹਿਣ ਲੱਗੇ, ਇਸ ਔਰਤ ਨੇ ਗੁਨਾਹ ਕੀਤਾ ਹੈ, ਸਭ ਤੋਂ ਪਹਿਲਾ ਪੱਥਰ ਉਹ ਇਨਸਾਨ ਮਾਰੇ ਜਿਸ ਨੇ ਆਪਣੀ ਜ਼ਿੰਦਗੀ ਵਿਚ ਕਦੀ ਕੋਈ ਵੀ ਭੁੱਲ ਨਾ ਕੀਤੀ ਹੋਵੇ ਤੇ ਨਾ ਕਦੀ ਪਾਪ ਕੀਤਾ ਹੋਵੇ। ਜੇਕਰ ਕੋਈ ਹੈ ਜਿਸ ਨੇ ਕਦੀ ਗੁਨਾਹ ਨਹੀਂ ਕੀਤੇ, ਜਿਸ ਨੇ ਕਦੀ ਔਗੁਣ ਨਹੀਂ ਕੀਤਾ ਤਾਂ ਆਏ ਅੱਗੇ ਤੇ ਸਭ ਤੋਂ ਪਹਿਲਾ ਇਸ ਔਰਤ ਨੂੰ ਪੱਥਰ ਉਹ ਮਾਰੇ। ਸਾਰਿਆਂ ਨੇ ਨੀਵੀਂ ਪਾ ਲਈ ਤੇ ਉਸ ਔਰਤ ਦੇ ਸਿਰ 'ਤੇ ਹੱਥ ਰੱਖ ਕੇ ਜਾਂਦਿਆਂ ਇਕੋ ਸ਼ਬਦ ਕਹਿ ਗਏ ਕਿ ਅੱਜ ਤੋਂ ਬਾਅਦ ਗੁਨਾਹ ਨਾ ਕਰੀਂ।

ਇਹ ਗੱਲ ਚੇਤੇ ਰੱਖੋ ਕਿ ਇਨਸਾਨ ਇਨਸਾਨ ਨੂੰ ਹੀ ਨਹੀਂ ਬਖ਼ਸ਼ਦਾ, ਪਰ ਭਗਵਾਨ ਇਨਸਾਨ ਨੂੰ ਬਖ਼ਸ਼ ਦਿੰਦਾ ਹੈ। ਬੰਦਾ ਬੰਦੇ ਨੂੰ ਕਦੀ ਬਖ਼ਸ਼ਦਾ ਨਹੀਂ, ਪਰ ਗੁਰੂ ਬੰਦੇ ਨੂੰ ਬਖ਼ਸ਼ ਦਿੰਦਾ ਹੈ। ਭਾਈ ਗੁਰਦਾਸ ਅਰਦਾਸ ਕਰਦੇ ਹਨ। ਕਹਿੰਦੇ ਹਨ ਕਿ ਪ੍ਰਮਾਤਮਾ ! ਤੂੰ ਸਿਮਰਨ ਕਰਨ ਵਾਲਿਆਂ ਦਾ ਹੈਂ। ਜੇ ਸਿਮਰਨ ਕਰਨ ਵਾਲਿਆਂ ਦਾ ਤੂੰ ਹੈਂ ਤਾਂ ਬਾਕੀਆਂ ਦਾ ਕੌਣ ਹੈ ? ਅੱਗੋਂ ਉੱਤਰ ਮਿਲਿਆ ਕਿ ਪ੍ਰਮਾਤਮਾ ਭਗਤੀ ਵਾਲਿਆਂ ਨੂੰ ਵੀ ਪਾਰ ਕਰਦਾ ਹੈ ਤੇ ਜਿਹੜੇ ਪਾਪ ਕਰਦੇ ਹਨ ਉਹਨਾਂ ਪਾਪੀਆਂ ਦਾ ਵੀ ਉਦਾਰ ਕਰਦਾ ਹੈ। ਕਹਿਣ ਲੱਗੇ, ਦੂਜਾ ਮੈਂ ਸੁਣਿਆ ਹੈ ਕਿ ਸਾਰੇ ਕਹਿੰਦੇ ਹਨ ਪ੍ਰਮਾਤਮਾ ਅੰਤਰਜਾਮੀ ਹੈ। ਬਾਣੀ ਵਿਚ ਵੀ ਪੜ੍ਹਦੇ ਹਾਂ–

*ਘਟ ਘਟ ਕੇ ਅੰਤਰ ਕੀ ਜਾਨਤ॥*
*ਭਲੇ ਬੁਰੇ ਕੀ ਪੀਰ ਪਛਾਨਤ॥*

(ਚੌਪਈ ਸਾਹਿਬ)

ਅਸੀਂ ਪੜ੍ਹਦੇ ਹਾਂ ਕਿ ਪ੍ਰਮਾਤਮਾ ਉਹ ਕੁਝ ਜਾਣਦਾ ਹੈ ਜੋ ਕੁਝ ਸਾਡੇ ਅੰਦਰ ਖ਼ਿਆਲ ਉਪਜਦੇ ਹਨ। ਕਹਿੰਦੇ ਹਨ, ਜਦੋਂ ਧਰਮ ਅਸਥਾਨ ਤੋਂ ਆਵਾਜ਼ ਆਈ ਕਿ ਪ੍ਰਮਾਤਮਾ ਅੰਤਰਜਾਮੀ ਹੈ ਤਾਂ ਕਹਿੰਦੇ ਹਨ, ਮੈਂ ਕੰਬ ਗਿਆ। ਜੇ ਅੰਦਰ ਦੀਆਂ ਜਾਣਦੇ ਹੋ ਤਾਂ ਮੈਂ ਕਦੀ ਵੀ ਬਖ਼ਸ਼ਿਆ ਨਹੀਂ ਜਾ ਸਕਦਾ। ਇਸ ਕਰਕੇ ਮੈਂ ਬਾਬਿਆਂ ਤੋਂ ਪਰਦੇ ਪਾ ਸਕਦਾ ਹਾਂ, ਮੈਂ ਮਿੱਤਰਾਂ ਤੋਂ ਪਰਦੇ ਪਾ ਸਕਦਾ ਹਾਂ, ਮੈਂ ਪੁੱਤਰਾਂ ਤੋਂ, ਭਰਾਵਾਂ ਤੋਂ ਪਰਦੇ ਪਾ ਸਕਦਾ ਹਾਂ, ਪਰ

ਅੰਦਰ ਦੀਆਂ ਜਾਣਨ ਵਾਲਿਆ ! ਜਿੰਨੇ ਮਰਜ਼ੀ ਮੈਂ ਕੱਪੜੇ ਪਾ ਲਵਾਂ ਪਰ ਤੂੰ ਤਾਂ ਮੇਰੇ ਅੰਦਰ ਦੇ ਪਾਪ ਵੀ ਜਾਣਦਾ ਹੈਂ। ਕਹਿੰਦੇ ਹਨ, ਅੱਗੋਂ ਮੇਰੇ ਗੁਰੂ ਨਾਨਕ ਦੇ ਘਰੋਂ ਆਵਾਜ਼ ਆਈ ਕਿ ਪ੍ਰਮਾਤਮਾ ਕੇਵਲ ਅੰਤਰਜਾਮੀ ਹੀ ਨਹੀਂ, ਉਹ ਜਾਣਨ ਦੇ ਬਾਵਜੂਦ ਬੰਦੇ ਦੇ ਪਾਪਾਂ ਦੇ ਉੱਪਰ ਪਰਦੇ ਪਾ ਕੇ ਉਸਨੂੰ ਵੀ ਪਾਰ ਕਰ ਦਿੰਦਾ ਹੈ। ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ-

*ਨਿਰਗੁਣੁ ਰਾਖਿ ਲੀਆ ਸੰਤਨ ਕਾ ਸਦਕਾ॥*
*ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ॥*

(ਅੰਗ ੧੧੧੭)

ਤੀਜਾ ਬਚਨ ਭਾਈ ਸਾਹਿਬ ਨੇ ਕੀਤਾ ਕਿ ਬਾਹਰ ਜਾ ਕੇ ਦੇਖਦੇ ਹਾਂ ਕਿ ਮੀਂਹ ਬੜਾ ਪਿਆ ਹੈ ਤੇ ਮੀਂਹ ਵਿਚ ਸਿੰਬਲ ਦਾ ਰੁੱਖ ਬੜਾ ਫਲਿਆ। ਉਸਨੂੰ ਫੁੱਲ ਵੀ ਲੱਗੇ, ਪੱਤੇ ਵੀ ਲੱਗੇ, ਪਰ ਜਦੋਂ ਰੱਸ ਭਰਨ ਦੀ ਗੱਲ ਆਈ ਤਾਂ ਇੰਨਾ ਮੀਂਹ ਪੈਣ ਦੇ ਬਾਵਜੂਦ ਵੀ ਇਸ ਸਿੰਬਲ ਦੇ ਫਲਾਂ ਵਿਚ ਰੱਸ ਨਹੀਂ, ਇਹ ਨਿਹਫਲ ਹੈ। ਮਨ ਨੇ ਕਿਹਾ ਮਨਾ ! ਜੇ ਪਾਣੀ ਦੀ ਵਰਖਾ ਵਿਚ ਸਿੰਬਲ ਨੂੰ ਫਲ ਨਹੀਂ ਪੈਂਦਾ, ਤਾਂ ਇੰਨੀ ਬਾਣੀ ਦੀ ਵਰਖਾ ਹੋਈ, ਇੰਨੀ ਕੀਰਤਨ ਦੀ ਵਰਖਾ ਹੋਈ, ਕਿਤੇ ਸਿੰਬਲ ਦੀ ਤਰ੍ਹਾਂ ਤੂੰ ਨਿਹਫਲ ਤਾਂ ਨਹੀਂ ਹੋ ਗਿਆ। ਉਹਨਾਂ ਨੇ ਅੱਗੋਂ ਉੱਤਰ ਬਖ਼ਸ਼ਿਆ, ਕਹਿਣ ਲੱਗੇ, ਸਿੰਬਲ ਦਾ ਬ੍ਰਿਛ ਪਾਣੀ ਵਿਚ ਰਹਿ ਕੇ ਵੀ ਨਿਹਫਲ ਹੈ, ਪਰ ਜੇ ਚੰਦਨ ਦੀ ਸੰਗਤ ਮਿਲ ਜਾਏ ਤਾਂ ਸਿੰਬਲ ਵਿਚ ਵੀ ਸੁਗੰਧੀ ਆ ਸਕਦੀ ਹੈ। ਅਸੀਂ ਬਾਣੀ ਕਰਕੇ ਜੇ ਦਾਤਾ ਦੇ ਰੱਸ ਨਾਲ ਨਹੀਂ ਭਰੇ ਗਏ, ਇੰਨੇ ਔਗੁਣ ਕੀਤੇ ਹਨ, ਪਰ ਜਦੋਂ ਕਿਤੇ ਤੂੰ ਮੇਹਰ ਦੀ ਹਵਾ ਵਗਾਏਂਗਾ ਤਾਂ ਚੰਦਨ ਦੀ ਹਵਾ ਸਿੰਬਲ ਨੂੰ ਵੀ ਸੁਗੰਧੀ ਵਾਲਾ ਕਰ ਦਿੰਦੀ ਹੈ। ਇਸ ਦਾ ਜ਼ਿਕਰ ਹੈ ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਰਚਨਾ ਵਿਚ-

*ਭਗਤ ਵਛਲ ਸੁਨਿ ਹੋਤ ਨਿਰਾਸ ਰਿਦੈ,*
*ਪਤਿਤ ਪਾਵਨ ਸੁਨਿ ਆਸਾ ਉਰਧਾਰਿ ਹੌਂ॥*
*ਅੰਤਰਜਾਮੀ ਸੁਨਿ ਕੰਪਤ ਹੌ ਅੰਤਰਗਤਿ,*
*ਦੀਨ ਕੋ ਦਇਆਲ ਸੁਨਿ ਭੈ ਭ੍ਰਮ ਟਾਰਿ ਹੌਂ॥*
*ਜਲਧਰ ਸੰਗਮ ਕੈ ਅਫਲ ਸੇਂਬਲ ਦ੍ਰੁਮ,*
*ਚੰਦਨ ਸੁਗੰਧ ਸਨਬੰਧ ਮਲਗਾਰ ਹੌਂ॥*

ਅਖ਼ੀਰ ਵਿਚ ਉਹਨਾਂ ਦੇ ਬਚਨ ਹਨ-

*ਅਪਨੀ ਕਰਨੀ ਕਰਿ ਨਰਕ ਹੂੰ ਨਾ ਪਾਵਉ ਠਉਰ,*

ਕਹਿੰਦੇ ਹਨ, ਜਿਹੜੇ ਮੇਰੇ ਕਰਮ ਹਨ, ਸਵਰਗਾਂ ਵਿਚ ਤਾਂ ਬੜੀ ਦੂਰ ਦੀ ਗੱਲ,

ਮੈਨੂੰ ਨਰਕਾਂ ਵਿਚ ਵੀ ਢੋਈ ਨਹੀਂ ਮਿਲਣੀ।

ਤੁਮਰੇ .ਬਿਰਦ ਕਰਿ ਆਸਰੋ ਸਮ੍ਾਰ ਹੌਂ॥ ੫੦੩॥

(ਕਬਿੱਤ ਸਵੱਯੇ ਭਾ: ਗੁਰਦਾਸ ਜੀ)

ਜੇ ਮੈਂ ਜੀਉਂਦਾ ਪਿਆ ਹਾਂ ਤਾਂ ਕੇਵਲ ਤੁਹਾਡੇ ਬਿਰਦ ਕਰਕੇ। ਜਿਨ੍ਹਾਂ ਨੂੰ ਨਰਕ ਵਿਚ ਥਾਂ ਨਾ ਮਿਲੇ, ਤੁਸੀਂ ਕ੍ਰਿਪਾ ਕਰਕੇ ਆਪਣੇ ਘਰ ਵਿਚ ਵੀ ਥਾਂ ਦੇ ਦਿੰਦੇ ਹੋ। ਗੁਰਮੁਖੋ ! ਅੰਦਰ ਦੀ ਅਰਦਾਸ ਕਰਨ ਦੀ ਜਾਚ ਸਿਖੀਏ। ਸਤਿਗੁਰੂ ਰਹਿਮਤ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਹਰਿਮੰਦਰ ਸਾਹਿਬ ਦਾ ਇਤਿਹਾਸ

ਪਰਮ ਸਨਮਾਨ ਯੋਗ ਜੁੱਗੋ ਜੁੱਗ ਅਟੱਲ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*
*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥*
*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥*
*ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥*

(ਅੰਗ ੭੨੨)

ਇਸਦੇ ਅਖ਼ੀਰ ਵਿਚ ਹਜ਼ੂਰ ਨੇ ਉਸ ਸਮੇਂ ਦੇ ਸੰਮਤ ਨੂੰ ਮੁੱਖ ਰੱਖ ਕੇ ਇਹ ਬਚਨ ਕਹੇ-

*ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ॥*
*ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥*
*ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥*

(ਅੰਗ ੭੨੩)

ਇਹ ਸ਼ਬਦ ਐਮਨਾਬਾਦ ਵਿਚ ਬਾਬਰ ਦੇ ਹਮਲੇ ਤੋਂ ਪਹਿਲਾਂ ਹਜ਼ੂਰ ਨੇ ਭਾਈ ਲਾਲੋ ਦੇ ਘਰ ਵਿਚ ਬੈਠ ਕੇ ਉਚਾਰਨ ਕੀਤੇ। ਮੁਖ਼ਾਤਬ ਵੀ ਲਾਲੋ ਨੂੰ ਕੀਤਾ ਤਾਂ ਕੀ ਇਹ ਸ਼ਬਦ ਇਤਿਹਾਸਕ ਘਟਨਾ ਨੂੰ, ਇਤਿਹਾਸ ਨੂੰ ਬਿਆਨ ਨਹੀਂ ਕਰਦਾ ?

ਇਸ ਸ਼ਬਦ ਵਿਚ ਸਾਨੂੰ ਇਤਿਹਾਸਕ ਤੱਤ ਮਿਲਦੇ ਹਨ, ਪਰ ਇਤਿਹਾਸਕ ਤੱਤ ਦੇ ਨਾਲ ਨਾਲ ਗੁਰੂ ਨਾਨਕ ਸਾਹਿਬ ਪ੍ਰਮਾਤਮਾ ਤੋਂ ਭੁੱਲੇ ਹੋਏ ਲੋਕ ਜਿਹੜੇ ਐਸ਼ਵਰਜ ਵਿਚ ਖਚਤ ਹਨ, ਉਹਨਾਂ ਸਬੰਧੀ ਕਹਿ ਰਹੇ ਹਨ ਕਿ ਲਾਲੋ ! ਇਹਨਾਂ ਲੋਕਾਂ ਨੂੰ ਰੱਬ ਵੀ ਭੁੱਲ ਗਿਆ ਹੈ, ਮੌਤ ਵੀ ਭੁੱਲ ਗਈ ਹੈ, ਪਰ ਜੋ ਕੁਝ ਆਉਣ ਵਾਲੇ ਦਿਨਾਂ ਵਿਚ ਵਾਪਰਨਾ ਹੈ, ਇਹਨਾਂ ਲੋਕਾਂ ਦੇ ਹਾਲ ਕੀ ਹੋਣਗੇ। ਇਹ ਘਟਨਾ ਅਜੇ ਵਾਪਰਨੀ ਸੀ, ਪਰ ਸ਼ਬਦ ਪਹਿਲਾਂ

ਹੀ ਉਚਾਰਨ ਕਰ ਦਿੱਤਾ। ਹੁਣ ਇਤਿਹਾਸ ਹੈ ਇਸ ਸ਼ਬਦ ਵਿਚ। ਦੂਜਾ ਅਸੀਂ ਦੇਖਦੇ ਹਾਂ ਜਦੋਂ ਇਹ ਘਟਨਾ ਵਾਪਰ ਗਈ, ਬਾਬਰ ਨੇ ਹਮਲਾ ਕਰ ਦਿੱਤਾ, ਐਮਨਾਬਾਦ ਦੀਆਂ ਗਲੀਆਂ ਵਿਚ ਲੋਕਾਂ ਦੇ ਸਰੀਰ ਦੇ ਮਾਸ ਦੇ ਲੋਥੜੇ ਪਏ ਹਨ ਤੇ ਜਿਹੜੀਆਂ ਔਰਤਾਂ ਲੱਖਪਤੀ ਸਨ, ਕਰੋੜਪਤੀ ਸਨ, ਉਹ ਔਰਤਾਂ ਆਪਣੇ ਘਰ ਦੇ ਦਰਵਾਜ਼ੇ ਅੱਗੇ ਰੋਂਦੀਆਂ ਦੇਖੀਆਂ। ਜਿਨ੍ਹਾਂ ਦੇ ਗਲੇ ਵਿਚ ਕਦੀ ਕੀਮਤੀ ਸੁੱਚੇ ਮੋਤੀਆਂ ਦੀਆਂ ਮਾਲਾਂ ਸਨ, ਉਹਨਾਂ ਦੇ ਗਲੇ ਵਿਚ ਬਾਬਰ ਦੇ ਸਿਪਾਹੀਆਂ ਨੇ ਰੱਸੀਆਂ ਪਾ ਕੇ ਉਹਨਾਂ ਦੇ ਘਰਾਂ ਤੋਂ ਧੂ ਕੇ ਉਹਨਾਂ ਨੂੰ ਬਾਹਰ ਕੱਢਿਆ। ਪਰ ਇਸ ਸ਼ਬਦ ਵਿਚ ਵੀ ਗੁਰੂ ਜੀ ਨੇ ਅਧਿਆਤਮਕ ਜੀਵਨ ਕਮਾਉਣ ਦੀ ਗੱਲ ਕਹੀ ਹੈ ਕਿ ਦੇਖ, ਉਸ ਪ੍ਰਮਾਤਮਾ ਨੂੰ ਨਮਸਕਾਰ ਕਰ, ਜਿਹੜੇ ਕੱਲ ਤੱਕ ਰਾਜੇ ਬਣ ਕੇ ਹੁਕਮ ਕਰਦੇ ਸਨ, ਅੱਜ ਭਿਖਾਰੀ ਬਣ ਕੇ ਆਪਣੇ ਘਰ ਵਿਚ ਹੀ ਮੰਗਤੇ ਬਣ ਗਏ ਹਨ। ਸ਼ਬਦ ਹੈ ਇਤਿਹਾਸਕ-

*ਆਦੇਸੁ ਬਾਬਾ ਆਦੇਸੁ॥*
*ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ॥*

(ਅੰਗ ੪੧੭)

ਜਦੋਂ ਅਸੀਂ ਧੰਨ ਗੁਰੂ ਰਾਮਦਾਸ ਜੀ ਦੀ ਬਾਣੀ ਪੜ੍ਹਦੇ ਹਾਂ, ਉਹਨਾਂ ਦੀ ਬਾਣੀ ਵਿਚ ਵੀ ਇਸ ਪ੍ਰਥਾਏ ਸ਼ਬਦ ਮਿਲਦੇ ਹਨ। ਜਦੋਂ ਗੁਰੂ ਰਾਮਦਾਸ ਜੀ ਦਾ ਇਹ ਸਲੋਕ ਪੜ੍ਹਦੇ ਹਾਂ-

*ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ॥*
*ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ,*
*ਪਿਛੋ ਦੇ ਪਛੁਤਾਇ ਕੈ ਆਣਿ ਤਪੈ ਪੁਤੁ ਵਿਚਿ ਬਹਾਲਿਆ॥*
*ਪੰਚ ਲੋਗ ਸਭਿ ਹਸਣ ਲਗੇ ਤਪਾ ਲੋਭਿ ਲਹਰਿ ਹੈ ਗਾਲਿਆ॥*
*ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ,*
*ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ॥*

(ਅੰਗ ੩੧੫)

ਕੌਣ ਸੀ ਤਪਾ ਜਿਸ ਦੇ ਬਾਰੇ ਗੁਰੂ ਰਾਮਦਾਸ ਜੀ ਨੇ ਕਿਹਾ ਕਿ ਇਹ ਤਪਾ ਨਹੀਂ, ਇਹ ਅੰਦਰੋਂ ਲਾਲਚੀ ਹੈ। ਵੈਸੇ ਤਪੇ ਦਾ ਅੱਖਰੀ ਅਰਥ ਹੁੰਦਾ ਹੈ ਤੱਪ ਕਰਨ ਵਾਲਾ, ਬੰਦਗੀ ਕਰਨ ਵਾਲਾ, ਇੰਦਰੀਆਂ 'ਤੇ ਕਾਬੂ ਪਾਉਣ ਵਾਲਾ। ਧੰਨ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਇਹ ਤਪਾ ਨਹੀਂ, ਇਹ ਅੰਦਰੋਂ ਲਾਲਚੀ ਹੈ। ਜਦੋਂ ਸੱਦਾ ਭੇਜਿਆ ਉਦੋਂ ਲੰਗਰ ਛੱਕਣ ਨਹੀਂ ਆਇਆ ਤੇ ਪਿੱਛੋਂ ਪਛਤਾ ਕੇ ਆਪਣੇ ਪੁੱਤਰ ਨੂੰ ਲੰਗਰ ਵਿਚ ਬਿਠਾ ਦਿੱਤਾ, ਜਿਸ ਦੇ ਬੱਚੇ ਨੂੰ ਦੇਖ ਕੇ ਪਿੰਡ ਦੇ ਲੋਕ ਹੱਸਣ ਲੱਗ ਪਏ। ਕਹਿਣ ਲੱਗੇ, ਲੋਕੋ ! ਇਹ ਤਪਾ ਨਹੀਂ, ਇਹ ਲਾਲਚੀ ਬੰਦਾ ਹੈ। ਜਿੱਥੇ ਥੋੜਾ ਧਨ ਦੇਖਦਾ ਹੈ, ਉਥੇ ਧਰਮ ਦੀ ਮਰਯਾਦਾ ਦੀ ਗੱਲ

ਕਰਦਾ ਹੈ ਤੇ ਜਿੱਥੇ ਬਹੁਤਾ ਧਨ ਮਿਲੇ, ਉਥੇ ਮਰਯਾਦਾ ਛੱਡ ਜਾਂਦਾ ਹੈ। ਹੁਣ ਇਹ ਹੈ ਇਤਿਹਾਸ ਦਾ ਇਕ ਪੱਖ। ਸਾਨੂੰ ਲੱਭਣਾ ਪਏਗਾ ਕਿ ਉਹ ਕੌਣ ਤਪਾ ਹੈ? ਇਹ ਸਾਨੂੰ ਇਤਿਹਾਸ ਦੇ ਪੰਨੇ ਦੱਸਣਗੇ ਕਿ ਇਹ ਤਪਾ ਗੋਇੰਦਵਾਲ ਸਾਹਿਬ ਦੀ ਧਰਤੀ ਦਾ ਹੈ। ਗੁਰੂ ਅਮਰਦਾਸ ਜੀ ਦੇ ਲੰਗਰ ਦਾ ਵਿਰੋਧ ਕਰਦਾ ਹੈ। ਗੁਰੂ ਸਾਹਿਬ ਨੇ ਕਿਹਾ ਜਿਹੜਾ ਲੰਗਰ ਛੱਕੇਗਾ, ਉਸਨੂੰ ਸੋਨੇ ਦੀਆਂ ਮੋਹਰਾਂ ਮਿਲਣਗੀਆਂ। ਜਦੋਂ ਸੋਨੇ ਦੀਆਂ ਮੋਹਰਾਂ ਸੁਣੀਆਂ ਤਾਂ ਉਦੋਂ ਆਪਣੇ ਪੁੱਤਰ ਨੂੰ ਚੋਰੀ ਛਿੱਪੇ ਲੰਗਰ ਦੀ ਪੰਗਤ ਵਿਚ ਬਿਠਾ ਦਿੱਤਾ। ਹੈ ਸ਼ਬਦ ਇਤਿਹਾਸਕ ਹੈ, ਪਰ ਰਹਿੰਦੀ ਦੁਨੀਆਂ ਤੱਕ ਜੁੱਗੋ ਜੁੱਗ ਅਟੱਲ ਹੈ।

ਦੂਜਾ ਸ਼ਬਦ ਤੁਸੀਂ ਗੁਰੂ ਰਾਮਦਾਸ ਜੀ ਦਾ ਪੜ੍ਹੋ। ਆਪਣੇ ਪੁੱਤਰ ਦੇ ਪ੍ਰਥਾਏ ਹੈ। ਉਹ ਸ਼ਬਦ ਹੈ–

*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥*
*ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥*

(ਅੰਗ ੧੨੦੦)

ਇਹ ਸ਼ਬਦ ਹੈ ਬਾਬਾ ਪ੍ਰਿਥੀਏ ਦੇ ਪ੍ਰਥਾਏ। ਕਹਿੰਦੇ ਹਨ, ਪੁੱਤਰ, ਜਿਸ ਮਾਪਿਆਂ ਨੇ, ਜਿਸ ਬਾਪ ਨੇ, ਜਿਸ ਮਾਂ ਨੇ ਜਨਮ ਦਿੱਤਾ ਹੈ, ਤੂੰ ਉਹਨਾਂ ਦੇ ਵਿਰੋਧ ਵਿਚ, ਉਹਨਾਂ ਦੇ ਸਾਹਮਣੇ ਆ ਕੇ ਖਲੋਂਦਾ ਹੈਂ, ਇਸ ਤੋਂ ਵੱਡਾ ਕੋਈ ਪਾਪ ਨਹੀਂ ਕਿ ਆਪਣੇ ਮਾਪਿਆਂ ਦੇ ਸਾਹਮਣੇ ਖਲੋ ਕੇ ਬੋਲਦਾ ਹੈਂ। ਜਿਸ ਰੁਪਈਏ ਦਾ ਤੂੰ ਮਾਣ ਕਰ ਕੇ ਬੋਲਦਾ ਹੈਂ, ਇਹ ਰੁਪਈਆ ਕਦੀ ਵੀ ਕਿਸੇ ਦਾ ਨਹੀਂ ਬਣਿਆ। ਗੁਰੂ ਰਾਮਦਾਸ ਜੀ ਇਹ ਸਿਰਫ਼ ਪ੍ਰਿਥੀਏ ਨੂੰ ਨਹੀਂ ਸਮਝਾਉਂਦੇ ਬਲਕਿ ਹਰ ਉਸ ਬੱਚੇ ਨੂੰ ਸਮਝਾਉਂਦੇ ਹਨ ਜਿਹੜਾ ਚਾਰ ਟਕੇ ਲੈ ਕੇ ਆਪਣੇ ਮਾਪਿਆਂ ਦੇ ਸਾਹਮਣੇ ਬੋਲਣ ਲੱਗ ਪਿਆ ਹੈ।



ਧੰਨ ਗੁਰੂ ਅਰਜਨ ਸਾਹਿਬ ਸੱਚੇ ਪਾਤਿਸ਼ਾਹ ਜੀ ਨੂੰ ਬਾਣੀ ਦੇ ਬੋਹਿਥ ਅਸੀਂ ਕਹਿੰਦੇ ਹਾਂ। ਉਹਨਾਂ ਨੇ ਅਨੇਕਾਂ ਸ਼ਬਦ ਇਸ ਪ੍ਰਥਾਏ ਉਚਾਰਨ ਕੀਤੇ ਹਨ–

*ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ॥*
*ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ॥*
*ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ॥*
*ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥੧॥*

(ਅੰਗ ੩੭੧)

ਹੁਣ ਇਸ ਸ਼ਬਦ ਵਿਚ ਹੈ ਇਤਿਹਾਸਕ ਘਟਨਾ ਕਿ ਸੁਲਹੀ ਖ਼ਾਂ ਅੰਮ੍ਰਿਤਸਰ ਸਾਹਿਬ ਦੀ ਧਰਤੀ 'ਤੇ ਚੜ੍ਹ ਕੇ ਆ ਰਿਹਾ ਹੈ। ਕੋਈ ਕਹਿ ਰਿਹਾ ਹੈ ਕਿ ਹੇ ਸੱਚੇ ਪਾਤਿਸ਼ਾਹ ! ਚਿੱਠੀ ਭੇਜ ਦਿਉ, ਉਸਨੂੰ ਕਹਿ ਦਿਉ ਕਿ ਸਾਡਾ ਆਪਸੀ ਕੋਈ ਵਿਰੋਧ ਨਹੀਂ। ਕੋਈ ਕਹਿ ਰਿਹਾ ਹੈ ਦੋ ਆਦਮੀ ਭੇਜ ਦਿਉ, ਕਿ ਤੇਰੀ ਸਾਡੀ ਕੋਈ ਲੜਾਈ ਨਹੀਂ। ਜੇ ਨਹੀਂ ਤਾਂ ਕੁਝ ਨਾ

ਕੁਝ ਉਪਾਅ ਕਰੋ ਤੇ ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਮੈਂ ਸਾਰੇ ਮਤੇ ਛੱਡ ਕੇ ਕੇਵਲ ਪ੍ਰਮਾਤਮਾ ਨੂੰ ਜੱਪਿਆ ਹੈ। ਸੁਲਹੀ ਦੀ ਮੌਤ ਹੋਈ, ਪਰ ਇਥੇ ਇਹ ਨਹੀਂ ਗੁਰੂ ਜੀ ਨੇ ਕਿਹਾ ਕਿ ਸੁਲਹੀ ਭਸਮ ਹੋ ਜਾਏ, ਕੋਈ ਸਰਾਪ ਨਹੀਂ। ਸ਼ਬਦ ਸੀ-

*ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥*

(ਅੰਗ ੩੭੧)

ਸੁਲਹੀ ਦੀ ਮੌਤ ਹੋਈ ਤੇ ਗੁਰੂ ਅਰਜਨ ਸਾਹਿਬ ਜੀ ਨੇ ਉਚਾਰਿਆ ਕਿ-

*ਸੁਲਹੀ ਤੇ ਨਾਰਾਇਣ ਰਾਖੁ॥*
*ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ॥੧॥ਰਹਾਉ॥*
*ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ॥*
*ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ॥੧॥*
*ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ॥*
*ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ॥੨॥*

(ਅੰਗ ੮੨੫)

ਹੁਣ ਇਹ ਜਿਹੜਾ ਸ਼ਬਦ ਹੈ, ਹੈ ਸੁਲਹੀ ਦੀ ਮੌਤ ਤੋਂ ਬਾਅਦ ਅਕਾਲ ਪੁਰਖ ਵਾਹਿਗੁਰੂ ਲਈ ਕਿ ਪ੍ਰਮਾਤਮਾ ਤੇਰੀ ਆਪਣੀ ਖੇਡ ਹੈ। ਤੂੰ ਆਪਣੇ ਸੇਵਕ ਦੇ ਬਚਨ ਨੂੰ ਕਦੀ ਝੂਠਿਆਂ ਨਹੀਂ ਹੋਣ ਦਿੰਦਾ। ਹੁਣ ਇਸ ਸ਼ਬਦ ਵਿਚ ਇਤਿਹਾਸਕ ਤੱਤ ਹੈ ਸੁਲਹੀ ਦੀ ਮੌਤ, ਪਰ ਸਾਨੂੰ ਅਧਿਆਤਮਕ ਇਸ ਦੇ ਵਿਚੋਂ ਸੇਧ ਮਿਲੇਗੀ ਕਿ ਕੋਈ ਹੰਕਾਰ ਦੀ ਬਿਰਤੀ ਲੈ ਕੇ ਕਮਾਈ ਵਾਲੇ ਸਤਿਪੁਰਸ਼ ਗੁਰੂ 'ਤੇ ਚੜ੍ਹ ਕੇ ਆਏ ਤਾਂ ਪ੍ਰਮਾਤਮਾ ਆਪਣੇ ਪਿਆਰਿਆਂ ਨੂੰ ਨਿੰਦਕਾਂ ਤੋਂ ਕਿਵੇਂ ਬਚਾ ਦਿੰਦਾ ਹੈ। ਅਸੀਂ ਇਕ ਸ਼ਬਦ ਹੋਰ ਪੜ੍ਹਦੇ ਹਾਂ-

*ਵਡੀ ਆਰਜਾ ਹਰਿ ਗੋਬਿੰਦ ਕੀ ਸੂਖ ਮੰਗਲ ਕਲਿਆਣ ਬੀਚਾਰਿਆ॥*

(ਅੰਗ ੮੦੭)

ਉਸ ਦੇ ਵਿਚ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਦੇਹ ਅਰੋਗਤਾ ਦੀ ਗੱਲ ਹੈ।

*ਨੇਤ੍ਰ ਪ੍ਰਗਾਸੁ ਕੀਆ ਗੁਰਦੇਵ॥*
*ਭਰਮ ਗਏ ਪੂਰਨ ਭਈ ਸੇਵ॥ ੧ ॥ ਰਹਾਉ॥*
*ਸੀਤਲਾ ਤੇ ਰਖਿਆ ਬਿਹਾਰੀ॥*
*ਪਾਰਬ੍ਰਹਮ ਪ੍ਰਭ ਕਿਰਪਾ ਧਾਰੀ॥ ੧॥*
*ਨਾਨਕ ਨਾਮੁ ਜਪੈ ਸੋ ਜੀਵੈ॥*
*ਸਾਧਸੰਗਿ ਹਰਿ ਅੰਮ੍ਰਿਤੁ ਪੀਵੈ॥* (ਅੰਗ ੨੦੦)

ਇਹ ਸ਼ਬਦ ਇਸ ਪ੍ਰਥਾਏ ਹੈ ਕਿ ਜੇ ਤਨ ਦੇ ਉੱਪਰ ਚੇਚਕ ਨੇ ਹਮਲਾ ਕੀਤਾ ਹੈ ਤਾਂ ਗੁਰੂ ਅਰਜਨ ਦੇਵ ਜੀ ਨੇ ਅਰੋਗਤਾ ਲਈ ਉਸ ਅਕਾਲ ਪੁਰਖ ਵਾਹਿਗੁਰੂ ਦੇ ਸ਼ੁਕਰਾਨੇ ਵਿਚ ਇਹ ਸ਼ਬਦ ਉਚਾਰਨ ਕੀਤੇ। ਪ੍ਰਮਾਤਮਾ ਦੇ ਨਾਮ ਦੀ ਸਿਫ਼ਤ ਵਿਚ ਸ਼ਬਦ ਉਚਾਰਨ ਕੀਤਾ। ਮੇਰੇ ਕਹਿਣ ਤੋਂ ਮੁਰਾਦ ਸਿਰਫ਼ ਇੰਨੀ ਸੀ ਕਿ ਬਾਣੀ ਵਿਚ ਬੇਅੰਤ ਸ਼ਬਦ ਮਿਲਣਗੇ ਜਿਹੜੇ ਇਸ ਪ੍ਰਥਾਏ ਉਚਾਰਨ ਕੀਤੇ ਗਏ ਹਨ। ਜਿਨ੍ਹਾਂ ਸ਼ਬਦਾਂ ਵਿਚੋਂ ਇਤਿਹਾਸਕ ਝਲਕ ਮਿਲੇਗੀ, ਪਰ ਇਤਿਹਾਸ ਦੇ ਨਾਲ ਨਾਲ ਉਹਨਾਂ ਸ਼ਬਦਾਂ ਦੇ ਵਿਚੋਂ ਸਾਨੂੰ ਅਧਿਆਤਮਕ ਆਤਮਕ ਜੀਵਨ ਵੀ ਮਿਲੇਗਾ।

ਅਸੀਂ ਅੱਜ ਹਰਿਮੰਦਰ ਸਾਹਿਬ ਬਾਰੇ ਕੁਝ ਵਿਚਾਰ ਕਰਨੀ ਹੈ। ਪਹਿਲਾਂ ਇਹ ਅਸਥਾਨ ਗੁਰੂ ਨਾਨਕ ਸਾਹਿਬ ਜੀ ਦੇ ਵੇਲੇ ਇਕ ਨਿਰਮਲ ਜਲ ਦੀ ਇਕ ਢਾਬ ਸੀ। ਇਸ ਪਾਣੀ ਦੀ ਢਾਬ ਦੇ ਚੁਫੇਰੇ ਸੰਘਣੇ ਬ੍ਰਿਛ ਸਨ ਤੇ ਇਹ ਨਿਰਮਲ ਨੀਰ ਬਾਰ੍ਹਾਂ ਮਹੀਨੇ ਇਸ ਅਸਥਾਨ 'ਤੇ ਰੁੱਕਿਆ ਰਹਿੰਦਾ ਸੀ। ਪ੍ਰਮੇਸ਼ਵਰ ਦੀ ਬੰਦਗੀ ਕਰਨ ਵਾਲੇ ਪ੍ਰਮਾਤਮਾ ਦੇ ਚਰਨਾਂ ਵਿਚ ਭਿੱਜੇ ਹੋਏ ਸੰਤ ਜਨ ਇਸ ਅਸਥਾਨ 'ਤੇ ਆਉਂਦੇ ਸਨ। ਇਕਾਂਤ, ਰਮਣੀਕ ਤੇ ਨਿਰਮਲ ਨੀਰ ਨੂੰ ਦੇਖ ਕੇ ਇਸ ਢਾਬ ਦੇ ਕਿਨਾਰੇ ਕਿੰਨਾ ਕਿੰਨਾ ਸਮਾਂ ਬਤੀਤ ਕਰਦੇ ਸਨ।

ਧੰਨ ਗੁਰੂ ਨਾਨਕ ਸਾਹਿਬ ਪਹਿਲੀ ਉਦਾਸੀ ਦੇ ਵੇਲੇ ਸੁਲਤਾਨਪੁਰ ਤੋਂ ਚੱਲੇ। ਹਜ਼ੂਰ ਨੇ ਫਤਿਆਬਾਦ ਰਾਤ ਬਤੀਤ ਕੀਤੀ। ਇਸ ਪਾਵਨ ਪਵਿੱਤਰ ਅਸਥਾਨ 'ਤੇ ਇਸ ਪਾਣੀ ਦੀ ਢਾਬ ਦੇ ਕਿਨਾਰੇ ਆ ਕੇ ਟਿੱਕੇ। ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਦੇ ਨਾਲ ਭਾਈ ਮਰਦਾਨਾ ਜੀ ਸਨ। ਸਤਿਗੁਰੂ ਇਸ ਅਸਥਾਨ 'ਤੇ ਬੈਠੇ ਹਨ। ਨਜ਼ਦੀਕ ਦੇ ਪਿੰਡ ਦਾ ਜ਼ਿਮੀਦਾਰ ਆਇਆ। ਉਸ ਦਾ ਨਾਮ ਸੀ ਭਾਈ ਤਾਰਾ। ਉਸ ਦੇ ਘਰ ਪੁੱਤਰ ਦੀ ਦਾਤ ਪ੍ਰਮਾਤਮਾ ਨੇ ਦਿੱਤੀ। ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਸ਼ਾਹ ਦੀ ਸੇਵਾ ਵਿਚ ਆਪਣੇ ਵੱਲੋਂ ਕੀਮਤੀ ਪਕਵਾਨ ਤਿਆਰ ਕਰਕੇ ਲਿਆਇਆ। ਕੁਝ ਸੱਜਣ ਲਿਖਦੇ ਹਨ ਕਿ ਖੀਰ, ਕੜਾਹ, ਭੋਜਨ ਲਿਆਇਆ। ਹਜ਼ੂਰ ਕ੍ਰਿਪਾਲੂ ਜੀ ਨੂੰ ਪ੍ਰਸ਼ਾਦ ਛਕਾਇਆ। ਭਾਈ ਮਰਦਾਨੇ ਨੇ ਛੱਕਿਆ। ਰਬਾਬ ਨਾਲ ਇਥੇ ਬੈਠ ਕੇ ਪ੍ਰਮਾਤਮਾ ਦੀ ਕੀਰਤੀ ਦੇ ਸ਼ਬਦ ਗਾਇਨ ਕੀਤੇ। ਜਦੋਂ ਸ਼ਬਦ ਦੀ ਸੰਪੂਰਨਤਾ ਹੋਈ ਤਾਂ ਭਾਈ ਮਰਦਾਨੇ ਨੇ ਕਿਹਾ ਸੱਚੇ ਪਾਤਿਸ਼ਾਹ ! ਬਹੁਤ ਰਮਣੀਕ ਥਾਂ ਹੈ, ਮਨ ਦਾ ਟਿਕਾਅ ਬੜਾ ਬਣਿਆ ਹੈ। ਇਸ ਅਸਥਾਨ 'ਤੇ ਕੁਝ ਸਮਾਂ ਰੁੱਕੀਏ। ਗੁਰੂ ਨਾਨਕ ਸਾਹਿਬ ਨੇ ਫ਼ੁਰਮਾਇਆ ਕਿ ਇਥੇ ਸਦੀਵ ਕਾਲ ਲਈ ਸ਼ਬਦ ਦਾ ਵਾਸਾ ਹੋਵੇਗਾ। ਇਸ ਅਸਥਾਨ 'ਤੇ ਭੋਗ ਅਤੇ ਮੋਖਸ਼ ਦਾ ਪ੍ਰਵਾਹ ਚੱਲੇਗਾ।

ਭੋਗ ਅਤੇ ਮੋਖਸ਼ ਦਾ ਭਾਵ ਕੀ ਸੀ ? ਇਸ ਦਾ ਅਰਥ ਸੀ ਕਿ ਕਿਸੇ ਦੇ ਤਨ ਨੂੰ ਭੁੱਖ ਲੱਗੀ ਹੋਵੇਗੀ ਤਾਂ ਉਹਨਾਂ ਨੂੰ ਗੁਰੂ ਦਾ ਲੰਗਰ ਮਿਲੇਗਾ। ਜੇ ਕੋਈ ਆਤਮਾ ਦੀ ਭੁੱਖ ਲਈ ਆਵੇਗਾ ਤਾਂ ਉਸਦੇ ਉਦਾਰ ਲਈ ਇਥੇ ਬਾਣੀ ਦਾ ਕੀਰਤਨ ਮਿਲੇਗਾ। ਇਸ ਥਾਂ 'ਤੇ ਸ਼ਬਦ ਦਾ ਵਾਸਾ ਹੋਵੇਗਾ। ਧੰਨ ਗੁਰੂ ਨਾਨਕ ਸਾਹਿਬ ਜੀ ਨੇ ਇਹ ਸ਼ਬਦ ਕਹੇ।

ਇਤਿਹਾਸ ਕਹਿੰਦਾ ਹੈ ਕਿ ਗੁਰੂ ਅੰਗਦ ਸਾਹਿਬ ਖਡੂਰ ਸਾਹਿਬ ਦੀ ਧਰਤੀ ਤੋਂ ਜਦੋਂ ਕਰਤਾਰਪੁਰ ਗਏ ਹਨ, ਇਤਿਹਾਸਕ ਗਵਾਹੀਆਂ ਹਨ ਕਿ ਇਸ ਅਸਥਾਨ 'ਤੇ ਰੁੱਕੇ। ਬਾਬਾ ਅਮਰਦਾਸ ਗੁਰੂ ਅੰਗਦ ਸਾਹਿਬ ਜੀ ਦੇ ਚਰਨਾਂ ਵਿਚ ਉਹਨਾਂ ਦੇ ਅੰਗੂਠੇ ਵਿਚ ਜੋ ਜ਼ਖ਼ਮ ਸੀ, ਉਸਨੂੰ ਦੂਰ ਕਰਨ ਲਈ ਇਸੇ ਅਸਥਾਨ ਤੋਂ ਇਕ ਬੂਟੀ ਲੈ ਕੇ ਗਏ ਜਿਸ ਬੂਟੀ ਦਾ ਨਾਮ ਸੀ ਅੰਮ੍ਰਿਤੀ। ਇਹ ਕਿਸੇ ਹੋਰ ਗ੍ਰੰਥਾਂ ਵਿਚ ਹਵਾਲੇ ਨਹੀਂ ਹਨ, ਧਰਮ ਪ੍ਰਚਾਰ ਕਮੇਟੀ ਸ਼੍ਰੋਮਣੀ ਕਮੇਟੀ ਦੇ ਅਧੀਨ ਜੋ ਸਾਹਿਤ ਦੀ ਸੇਵਾ ਕਰਦੇ ਹਨ, ਹਰਿਮੰਦਰ ਸਾਹਿਬ ਦੇ ਸੁਨਹਿਰੇ ਇਤਿਹਾਸ ਵਿਚ ਇਹ ਗੱਲਾਂ ਲਿਖੀਆਂ ਹਨ ਕਿ ਗੁਰੂ ਅਮਰਦਾਸ ਜੀ ਇਥੋਂ ਅੰਮ੍ਰਿਤੀ ਨਾਮ ਦੀ ਬੂਟੀ ਲੈ ਕੇ ਗਏ, ਜਿਸ ਦਾ ਰੱਸ ਚੋਣ ਨਾਲ ਗੁਰੂ ਅੰਗਦ ਸਾਹਿਬ ਜੀ ਦੇ ਅੰਗੂਠੇ ਨੂੰ ਆਰਾਮ ਆਇਆ ਸੀ।

ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਬਿਰਾਜਮਾਨ ਹੋਏ। ਉਹਨਾਂ ਨੇ ਭਾਈ ਜੇਠਾ ਗੁਰੂ ਰਾਮਦਾਸ ਜੀ ਨੂੰ ਨਾਲ ਲਿਆ। ਬਾਬਾ ਬੁੱਢਾ ਸਾਹਿਬ ਜੀ ਨੂੰ ਨਾਲ ਲਿਆ। ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਨੇ ਸੰਤੋਖਸਰ ਦਾ ਪਹਿਲਾਂ ਟੱਕ ਲਾਇਆ। ਉਹ ਸੰਪੂਰਨ ਨਹੀਂ ਕੀਤਾ। ਅੰਮ੍ਰਿਤ ਸਰੋਵਰ ਜਿਸ ਵਿਚ ਆਪ ਇਸ਼ਨਾਨ ਕਰਦੇ ਹੋ, ਇਸ ਸਰੋਵਰ ਦੀ ਕਾਰ ਸੇਵਾ ਧੰਨ ਗੁਰੂ ਰਾਮਦਾਸ ਜੀ ਨੇ ਆਪਣੀ ਹਿਆਤੀ ਵਿਚ ਸ਼ੁਰੂ ਕਰਾਈ। ਗੁਰੂ ਰਾਮਦਾਸ ਜੀ ਵੇਲੇ ਇਸ ਸਰੋਵਰ ਸਬੰਧੀ ਭਾਈ ਗੁਰਦਾਸ ਦੀ ਗਵਾਹੀ ਹੈ ਕਿ ਪੂਰਨ ਤੌਰ 'ਤੇ ਸਰੋਵਰ ਦੀ ਸੇਵਾ ਹੋ ਚੁੱਕੀ ਹੈ। ਭਾਵੇਂ ਪੱਕਾ ਬਾਅਦ ਵਿਚ ਕੀਤਾ, ਪਰ ਭਾਈ ਸਾਹਿਬ ਲਿਖਦੇ ਹਨ-

*ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ।*
*ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ।*

(ਵਾਰ ੧, ਪਉੜੀ ੪੭)

ਹੁਣ ਪੂਰਨ ਤਾਨ ਖਟਾਇਆ, ਖਟਾਇਆ ਦਾ ਅਰਥ ਹੈ ਪੁੱਟਣਾ। ਪੂਰਨ ਸਰੋਵਰ ਦੀ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਨੇ ਸੇਵਾ ਕਰਾਈ ਹੈ ਤੇ ਨਾਲ ਕਿਹਾ ਹੈ ਅੰਮ੍ਰਿਤਸਰ। ਇਸ ਦਾ ਮਤਲਬ ਉਸ ਵੇਲੇ ਇਸ ਸ਼ਹਿਰ ਦਾ ਨਾਮ ਅੰਮ੍ਰਿਤਸਰ ਪੈ ਚੁੱਕਾ ਹੈ ਤੇ ਜੇ ਅੰਮ੍ਰਿਤਸਰ ਹੈ ਤਾਂ ਹੀ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਇਸ ਸ਼ਹਿਰ ਪ੍ਰਤੀ, ਇਸ ਅਸਥਾਨ ਪ੍ਰਤੀ ਇਹ ਸ਼ਬਦ ਕਿਹਾ।

ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਦਾ ਸਮਾਂ ਆਇਆ। ਇਤਿਹਾਸ ਕਹਿੰਦਾ ਹੈ ਕਿ ਹਰਿਮੰਦਰ ਸਾਹਿਬ ਵਾਲੀ ਜਗ੍ਹਾ ਧੰਨ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਰਾਮਦਾਸ ਜੀ ਦੱਸ ਕੇ ਗਏ ਹਨ। ਇਸ ਢੰਗ ਨਾਲ ਹਰਿਮੰਦਰ ਸਾਹਿਬ ਦੀ ਉਸਾਰੀ ਹੋਵੇ। ਜਿਸ ਵੇਲੇ ਇਹ ਉਸਾਰੀ ਕੀਤੀ ਗਈ ਤਾਂ ਬਾਣੀ ਵਿਚ ਉਸ ਵੇਲੇ ਇਸ ਪ੍ਰਥਾਏ ਸ਼ਬਦ ਵੀ ਉਚਾਰਨ ਕੀਤੇ ਗਏ। ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਤੋਂ ਬਾਅਦ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ

ਸਾਹਿਬ ਦੀ ਉਸਾਰੀ, ਦਰਸ਼ਨੀ ਡਿਉੜੀ ਦੀ ਉਸਾਰੀ ਆਪ ਬਾਬਾ ਬੁੱਢਾ ਸਾਹਿਬ ਨਾਲ ਬੇਰ ਥੱਲੇ ਬੈਠ ਕੇ ਇਸ ਦੀ ਸੇਵਾ ਸੰਭਾਲ ਕੀਤੀ। ਗੁਰੂ ਜੀ ਨੇ ਇਸ ਦਾ ਨਾਮ ਹਰਿਮੰਦਰ ਸਾਹਿਬ ਆਪ ਰੱਖਿਆ। ਇਸ ਦੇ ਵਿਚ ਕੋਈ ਸ਼ੱਕ ਨਹੀਂ ਕਿ ਬਾਣੀ ਵਿਚ ਹਰਿਮੰਦਰ ਸ਼ਬਦ ਬਹੁਤ ਵਾਰੀ ਆਇਆ ਹੈ। ਪਰ ਹਰ ਇਕ ਥਾਂ 'ਤੇ ਹਰਿਮੰਦਰ ਸਾਹਿਬ ਦੇ ਅਰਥ ਨਾ ਸਰੀਰ ਹੋਣਗੇ, ਨਾ ਹਿਰਦਾ ਹੋਵੇਗਾ, ਪ੍ਰਕਰਨ ਅਨੁਸਾਰ ਹਰਿਮੰਦਰ ਸਾਹਿਬ ਦੇ ਅਰਥ ਕੀਤੇ ਜਾਂਦੇ ਹਨ। ਬਾਣੀ ਵਿਚ ਪ੍ਰਭਾਤੀ ਰਾਗ ਵਿਚ ਇਕ ਬਚਨ ਆਉਂਦਾ ਹੈ-

*ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ॥*

(ਅੰਗ ੧੩੪੬)

ਇਥੇ ਹਰਿਮੰਦਰ ਦਾ ਅਰਥ ਸਪੱਸ਼ਟ ਹੈ ਕਿ ਮਨੁੱਖ ਦਾ ਸਰੀਰ ਹਰਿਮੰਦਰ ਹੈ, ਪ੍ਰਮਾਤਮਾ ਦਾ ਘਰ ਹੈ।

*ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ॥*

ਇਸ ਹਰਿਮੰਦਰ ਰੂਪੀ ਸਰੀਰ ਵਿਚੋਂ ਪ੍ਰਮਾਤਮਾ ਦੇ ਅਨੁਭਵ ਤੇ ਗਿਆਨ, ਕੀਮਤੀ ਰਤਨ ਨੇ ਪ੍ਰਗਟ ਹੋਣਾ ਹੈ। ਇਕ ਹੋਰ ਬਚਨ ਆਉਂਦਾ ਹੈ-

*ਹਰਿ ਮੰਦਰੁ ਏਹੁ ਜਗਤੁ ਹੈ ਗੁਰ ਬਿਨੁ ਘੋਰੰਧਾਰ॥*



(ਅੰਗ ੧੩੪੬)

ਕਹਿੰਦੇ ਹਨ, ਇਹ ਸੰਸਾਰ ਪ੍ਰਮਾਤਮਾ ਦਾ ਘਰ ਹੈ, ਹਰੀ ਦਾ ਮੰਦਰ ਹੈ। ਇਕ ਸ਼ਬਦ ਹੈ-

*ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ॥*

(ਅੰਗ ੭੮੧)

ਹਰਿਮੰਦਰ ਕੇਵਲ ਪ੍ਰਮਾਤਮਾ ਦੀ ਕੀਰਤੀ ਕਰਨ ਲਈ ਹੈ ਅਤੇ ਪ੍ਰਮਾਤਮਾ ਦੇ ਪਿਆਰੇ ਸੰਤ ਜਨ ਇਥੇ ਬੈਠ ਕੇ ਕੀਰਤੀ ਕਰਦੇ ਹਨ। ਦੂਜੀ ਬੇਨਤੀ ਕਿ ਇਸ ਅਸਥਾਨ ਦੀ ਇੰਨੀ ਕਿਉਂ ਮਹੱਤਤਾ ਹੈ ? ਤਰਕ ਕਰਨ ਵਾਲੇ ਲੋਕ ਇਹ ਵੀ ਕਹਿੰਦੇ ਹਨ ਕਿ ਜ਼ਮੀਨ ਤਾਂ ਸਾਰੀ ਇਕੋ ਜਿਹੀ ਹੈ ਤੇ ਇਸ ਧਰਤੀ ਦੀ ਇੰਨੀ ਵਿਸ਼ੇਸ਼ਤਾ ਕਿਉਂ ? ਗੁਰਮੁਖੋ ! ਇਸ ਦੇ ਵਿਚ ਕੋਈ ਸ਼ੱਕ ਨਹੀਂ ਕਿ ਜ਼ਮੀਨ ਸਾਰੀ ਇਕੋ ਜਿਹੀ ਹੈ, ਪਰ ਫਿਰ ਵੀ ਬਾਣੀ ਦੀ ਰੋਸ਼ਨੀ ਵਿਚ ਦੇਖਿਉ ! ਧਰਤੀ ਇਕ ਹੋਣ ਦੇ ਬਾਵਜੂਦ ਵੀ ਜ਼ਮੀਨ ਦੀ ਤਾਸੀਰ ਵੱਖ-ਵੱਖ ਹੈ। ਮਿੱਟੀ ਇਕ ਹੋ ਸਕਦੀ ਹੈ, ਪਾਣੀ ਇਕ ਹੋ ਸਕਦਾ ਹੈ, ਪਰ ਉਹ ਸਾਰੀਆਂ ਥਾਵਾਂ ਦੀ ਤਾਸੀਰ ਇਕੋ ਜਿਹੀ ਨਹੀਂ। ਇਕ ਪਾਸੇ ਉਹ ਮਿੱਟੀ ਦਾ ਘਰ ਹੈ, ਜਿਸ ਦੀ ਛੱਤ ਕਾਨਿਆਂ ਦੀ, ਕੱਖਾਂ ਦੀ ਬਣੀ ਹੈ। ਇਕ ਪਾਸੇ ਉਸ ਮਹੱਲੇ ਵਿਚ ਉਹ ਘਰ ਹੈ, ਜਿਹੜੀ ਇਮਾਰਤ ਕੀਮਤੀ ਪੱਥਰ ਤੇ ਇੱਟਾਂ ਦੀ ਬਣੀ ਹੈ। ਇਕ ਪਾਸੇ ਉਹ ਝੌਂਪੜੀ ਹੈ, ਜਿੱਥੇ ਰਹਿਣ ਵਾਲੇ ਦੇ ਕੋਲ ਸਿਰਫ਼ ਦੋ ਬਸਤਰ

ਹਨ ਤੇ ਇਕ ਪਾਸੇ ਉਹ ਮਹੱਲ ਹੈ, ਜਿਸ ਦੇ ਵਿਚ ਰਹਿਣ ਵਾਲੇ ਕੋਲ ਹਰ ਰੋਜ਼ ਨਵੀਂ ਪੁਸ਼ਾਕ, ਹਰ ਰੋਜ਼ ਨਵਾਂ ਖਾਣਾ ਹੈ, ਪਰ ਇਕ ਮਹੱਲੇ ਵਿਚ ਦੋ ਘਰ ਹੋਣ ਦੇ ਬਾਵਜੂਦ ਦੋਨਾਂ ਵਿਚ ਜ਼ਮੀਨ ਅਸਮਾਨ ਦਾ ਅੰਤਰ ਹੈ। ਧਰਤੀ ਇਕ ਹੈ, ਮਹੱਲਾ ਇਕ ਹੈ, ਪਰ ਤਾਸੀਰ ਇਕ ਨਹੀਂ। ਗੁਰੂ ਅਰਜਨ ਦੇਵ ਜੀ ਦੇ ਬਚਨ ਹਨ ਕਿ ਇਕ ਉਹ ਥਾਂ ਹੈ, ਜਿੱਥੇ-

*ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥*
*ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥*
*ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥*
*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥*
*ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥*

(ਅੰਗ ੭੦੭)

ਇਕ ਉਹ ਸੱਜਣ ਜਿਹੜਾ ਮੁਹੱਲੇ ਵਿਚ ਰਹਿੰਦਾ ਹੈ, ਉਸਦੀ ਕੱਖਾਂ ਦੀ ਕੁੱਲੀ ਹੈ। ਕੱਪੜੇ ਨਹੀਂ, ਖਾਣਾ ਨਹੀਂ, ਪਰ ਅੰਦਰੋਂ ਨਾਮ ਵਿਚ ਇੰਨਾ ਭਿੱਜਾ ਹੈ ਕਿ ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਸਾਰੀ ਧਰਤੀ ਦਾ ਸਮਰਾਟ ਹੈ। ਇਸ ਦੇ ਚਰਨਾਂ ਦੀ ਧੂੜ ਮਿਲ ਜਾਏ ਤਾਂ ਰੱਬ ਵੀ ਖ਼ੁਸ਼ ਹੋ ਜਾਂਦਾ ਹੈ। ਹੁਣ ਉਸੇ ਮਹੱਲੇ ਵਿਚ ਦੂਜਾ ਘਰ ਹੈ। ਉਸ ਦੇ ਸਬੰਧੀ ਪਉੜੀ ਹੈ-

*ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥*
*ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥*
*ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥*
*ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥*

(ਅੰਗ ੭੦੭)

ਇਕ ਪਾਸੇ ਸਾਰੀ ਧਰਤੀ ਦਾ ਬਾਦਸ਼ਾਹ ਕਹਿ ਰਹੇ ਹਨ ਤੇ ਦੂਜੇ ਪਾਸੇ ਕਹਿ ਰਹੇ ਹਨ ਕਿ ਕੀ ਹੋਇਆ ਉੱਚੇ ਮਹਿਲ ਵਿਚ ਰਹਿੰਦਾ ਹੈ ਪਰ ਹੈ ਤਾਂ ਗੰਦਗੀ ਦਾ ਕੀੜਾ ਹੀ ਨਾ। ਫਿਰ ਕੀ ਦੋਨਾਂ ਘਰਾਂ ਦੀ ਤਾਸੀਰ ਵੱਖਰੀ ਨਹੀਂ। ਇਕ ਘਰ ਵਿਚ ਪ੍ਰਮਾਤਮਾ ਦੀ ਯਾਦ ਦੀ ਤਰੰਗ ਹੈ ਤੇ ਦੂਜੇ ਘਰ ਵਿਚ ਵਾਸ਼ਨਾਵਾਂ ਦੀ ਤਰੰਗ ਹੈ। ਸਾਹਿਬ ਨੇ ਕਿਹਾ-

*ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥*
*ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥*

(ਅੰਗ ੭੦੭)

ਇਕ ਘਰ ਉਹ ਹੈ-

*ਜਿਥੈ ਨਾਮੁ ਜਪੀਐ ਪ੍ਰਭ ਪਿਆਰੇ॥*
*ਸੇ ਅਸਥਲ ਸੋਇਨ ਚਉਬਾਰੇ॥*
*ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ*
*ਸੇਈ ਨਗਰ ਉਜਾੜੀ ਜੀਉ॥੧॥*

(ਅੰਗ ੧੦੫)

ਇਕ ਘਰ ਉਹ ਹੈ-

*ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ॥*
*ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ॥*

(ਅੰਗ ੧੩੭੪)

ਹੁਣ ਘਰ ਇਕੋ ਜਿਹੇ ਹਨ। ਜ਼ਮੀਨ ਸਾਰੀ ਇਕੋ ਹੈ ਪਰ ਜਿਸ ਧਰਤੀ 'ਤੇ ਗੁਰੂਆਂ ਨੇ ਇਕ ਸਦੀ ਤੋਂ ਵੱਧ ਸਮਾਂ ਗੁਰੂ ਜੋਤ ਵਿਚ ਆਪ ਵਿਚਰ ਕੇ ਗੁਰੂ ਕੀਰਤੀ, ਪ੍ਰਮਾਤਮਾ ਦੀ ਕੀਰਤੀ ਕੀਤੀ ਹੋਵੇ ਤੇ ਜਿਸ ਅਸਥਾਨ 'ਤੇ ਸਦੀਆਂ ਹੋ ਗਈਆਂ ਹਨ ਸਵੇਰੇ, ਦੁਪਹਿਰ, ਸ਼ਾਮ ਕੇਵਲ ਪ੍ਰਮਾਤਮਾ ਦੀ ਸਿਫ਼ਤ ਪਈ ਹੁੰਦੀ ਹੈ, ਅੰਦਰ ਕੀਰਤਨ ਹੋ ਰਿਹਾ ਹੈ। ਕਿਤੇ ਪ੍ਰਕਰਮਾ ਵਿਚ ਬੈਠਾ ਕੋਈ ਨੇਤਰ ਬੰਦ ਕਰਕੇ ਸਿਮਰਨ ਕਰ ਰਿਹਾ ਹੈ, ਕਿਤੇ ਪਾਠ ਹੋ ਰਹੇ ਹਨ, ਕਿਤੇ ਨਾਮ ਅਭਿਆਸ ਹੋ ਰਿਹਾ ਹੈ, ਕਿਤੇ ਭਾਂਡੇ ਮਾਂਜ ਕੇ ਕੋਈ ਗੁਰੂ ਗੁਰੂ ਜੱਪੀ ਜਾ ਰਿਹਾ ਹੈ ਤੇ ਫਿਰ ਕਿਉਂ ਨਹੀਂ ਅਸੀਂ ਸਵੀਕਾਰ ਕਰਾਂਗੇ ਕਿ ਪ੍ਰਮਾਤਮਾ ਨੇ ਹਰਿਮੰਦਰ ਇਸ ਕਰਕੇ ਬਣਾਇਆ ਕਿ ਇਸ ਪ੍ਰਕਰਮਾ ਵਿਚ ਆਉਣ ਵਾਲਾ ਬੰਦਾ ਕੇਵਲ ਪ੍ਰਮਾਤਮਾ ਦੀ ਯਾਦ ਵਿਚ ਜੁੜੇ। ਪ੍ਰਮਾਤਮਾ ਦੀ ਕੀਰਤੀ ਲਈ ਇਹ ਅਸਥਾਨ ਬਣਾਇਆ ਹੈ।

ਸਤਿਗੁਰੂ ਨੇ ਇਸ ਅਸਥਾਨ ਦੇ ਸਬੰਧੀ ਬਾਣੀ ਵਿਚ ਵੀ ਬਚਨ ਕਹੇ ਹਨ। ਅਸੀਂ ਬਾਣੀ ਵਿਚ ਪੜ੍ਹਦੇ ਹਾਂ-

*ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ॥*
*ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ॥*

(ਅੰਗ ੩੧੯)

ਬਾਬਾ ਜੀ ਨੇ ਕਿਹਾ-

*ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥*
*ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ॥*
*ਗੁਰਸਿਖਾ ਕੀ ਘਾਲ ਥਾਇ ਪਈ ਜਿਨ ਹਰਿ ਨਾਮੁ ਧਿਆਵਾ॥*

(ਅੰਗ ੪੫੦)

ਅਸੀਂ ਪੜ੍ਹਦੇ ਹਾਂ-

*ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥*

ਗੁਰੂ ਰਾਮਦਾਸ ਧੰਨ ਹਨ ਜਿਸ ਪ੍ਰਮਾਤਮਾ ਨੇ ਸਿਰਜਿਆ ਉਸਨੇ ਸੋਹਣਾ ਬਣਾਇਆ।

*ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥*
*ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥*
*ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥*
*ਜਿਨੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ॥*
*ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ॥*

(ਅੰਗ ੯੬੮)

ਆਪ ਜੀ ਦਾ ਇਹ ਅਸਥਾਨ ਤੇ ਉਹ ਥਾਂ ਜਿਸ ਦੇ ਦਰਵਾਜ਼ੇ ਕਦੀ ਵੀ ਕਿਸੇ ਲਈ ਬੰਦ ਨਹੀਂ ਹੋਏ। ਬਾਣੀ ਵਿਚ ਅਨੇਕਾਂ ਭਗਤਾਂ ਨੇ ਪ੍ਰਮਾਤਮਾ ਦੇ ਅਦ੍ਰਿਸ਼ਟ ਦਰ ਦੀਆਂ ਗੱਲਾਂ ਕੀਤੀਆਂ ਹਨ। ਭਗਤ ਕਬੀਰ ਜੀ ਨੇ ਕਿਹਾ ਹੈ ਕਿ ਮੈਂ ਉਸ ਦਰਵਾਜ਼ੇ 'ਤੇ ਆ ਪਹੁੰਚਿਆ ਹਾਂ, ਜਿਸ ਦਰਵਾਜ਼ੇ 'ਤੇ ਇਹ ਨਹੀਂ ਪੁੱਛਿਆ ਜਾਂਦਾ ਕਿ ਤੂੰ ਕਿਹੜੇ ਇਲਾਕੇ ਦਾ ਹੈਂ। ਹੈ ਉਹ ਆਤਮਕ ਜੀਵਨ ਦੀ ਵਿਆਖਿਆ। ਕਹਿੰਦੇ ਹਨ ਕਿ ਮੈਂ ਉਸ ਦਰਵਾਜ਼ੇ 'ਤੇ ਆਇਆ ਹਾਂ, ਜਿਥੇ ਇਹ ਨਹੀਂ ਪੁੱਛਿਆ ਜਾਂਦਾ ਕਿ ਤੇਰੀ ਜਾਤ ਕੀ ਹੈ। ਜਿੱਥੇ ਇਹ ਨਹੀਂ ਪੁੱਛਿਆ ਜਾਂਦਾ ਕਿ ਤੇਰੀ ਬੋਲੀ ਕੀ ਹੈ। ਜਿੱਥੇ ਇਹ ਨਹੀਂ ਪੁੱਛਿਆ ਜਾਂਦਾ ਕਿ ਤੂੰ ਕਿਸ ਘਰਾਣੇ ਨਾਲ ਸਬੰਧਿਤ ਹੈਂ। ਕਹਿਣ ਲੱਗੇ, ਮੈਨੂੰ ਉਹ ਦਰਵਾਜ਼ਾ ਮਿਲ ਗਿਆ ਹੈ, ਜਿਸ ਦਰਵਾਜ਼ੇ ਵਿਚੋਂ ਲੰਘਦਿਆਂ ਜਾਤ ਨਹੀਂ ਦੇਖੀ ਜਾਂਦੀ, ਗੁਣ-ਔਗੁਣ ਨਹੀਂ ਦੇਖੇ ਜਾਂਦੇ, ਬੋਲੀ ਨਹੀਂ ਦੇਖੀ ਜਾਂਦੀ, ਕਿਸੇ ਬੰਦੇ ਦਾ ਘਰਾਣਾ ਨਹੀਂ ਦੇਖਿਆ ਜਾਂਦਾ। ਕਬੀਰ ਸਾਹਿਬ ਇਕੱਲੇ ਨੂੰ ਉਹ ਦਰ ਮਿਲਿਆ, ਉਹ ਅਦ੍ਰਿਸ਼ਟ ਸੀ। ਪਰ ਧੰਨ ਗੁਰੂ ਰਾਮਦਾਸ ਜੀ ਨੇ ਕ੍ਰਿਪਾ ਕੀਤੀ ਕਿ ਦ੍ਰਿਸ਼ਟਮਾਨ ਵਿਚ ਉਹ ਦਰਬਾਰ ਦੇ ਦਿੱਤਾ ਜਿਸ ਦੇ ਦਰਵਾਜ਼ੇ ਵਿਚੋਂ ਲੰਘਦਿਆਂ ਕਦੀ ਨਹੀਂ ਪੁੱਛਿਆ ਜਾਂਦਾ ਕਿ ਤੇਰਾ ਇਲਾਕਾ ਕਿਹੜਾ ਹੈ, ਤੇਰੀ ਭਾਸ਼ਾ ਕਿਹੜੀ ਹੈ, ਤੇਰੀ ਪੁਸ਼ਾਕ ਕਿਹੜੀ ਹੈ। ਕਬੀਰ ਜੀ ਨੇ ਕਿਹਾ-

*ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ॥*
*ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ॥*

(ਅੰਗ ੧੩੬੭)

ਇਹ ਦਰ ਹੈ ਜਿੱਥੇ ਕਿਸੇ ਨੂੰ ਰੋਕਿਆ ਨਹੀਂ ਜਾਂਦਾ।

*ਧੰਨੁ ਸੁ ਤੇਰਾ ਥਾਨੁ ਹੈ*

ਹੇ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ! ਆਪ ਜੀ ਦਾ ਅਸਥਾਨ ਧੰਨ ਹੈ-

*ਸਚੁ ਤੇਰਾ ਪੈਸਕਾਰਿਆ ॥*

(ਅੰਗ ੯੬੮)

ਆਪ ਜੀ ਦੇ ਦਰਬਾਰ ਵਿਚ ਜਿਹੜੇ ਬੈਠੇ ਹੋਏ ਪੇਸ਼ਕਾਰੇ ਹਨ, ਪੇਸ਼ਕਾਰੇ ਦਾ ਅਰਥ ਹੈ ਬਾਦਸ਼ਾਹ ਦੇ ਆਉਣ ਤੋਂ ਪਹਿਲਾਂ ਉਸਦੀ ਸਿਫ਼ਤ ਵਿਚ ਗੀਤ ਗਾਉਣ ਵਾਲੇ। ਹਰਿਮੰਦਰ ਸਾਹਿਬ ਵਿਚ ਕਿਉਂ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਤੋਂ ਪਹਿਲਾਂ ਕੀਰਤਨ ਹੁੰਦਾ ਹੈ ? ਇਸ ਦਾ ਇਕੋ ਕਾਰਨ ਹੈ ਕਿ ਜਦੋਂ ਬਾਦਸ਼ਾਹ ਦਰਬਾਰ ਵਿਚ ਆਉਂਦੇ ਸਨ ਤਾਂ ਅਮੀਰ ਵਜ਼ੀਰ ਪਹਿਲਾਂ ਦਰਬਾਰ ਵਿਚ ਹਾਜ਼ਿਰ ਹੋ ਕੇ ਬਾਦਸ਼ਾਹ ਦੀ ਕੀਰਤੀ ਦੇ ਸ਼ਬਦ ਕਹਿੰਦੇ ਸਨ ਤੇ ਇਥੇ ਸੱਚਾ ਪਾਤਿਸ਼ਾਹ ਧੰਨ ਗੁਰੂ ਗ੍ਰੰਥ ਸਾਹਿਬ ਜਦੋਂ ਪ੍ਰਕਾਸ਼ਮਾਨ ਹੁੰਦਾ ਹੈ ਤਾਂ ਗੁਰੂ ਰਾਮਦਾਸ ਦੇ ਦਰ ਦੇ ਪੇਸ਼ਕਾਰੇ ਗੁਰੂ ਦੇ ਆਉਣ ਤੋਂ ਪਹਿਲਾਂ ਉਸ ਦੀਆਂ ਸਿਫ਼ਤਾਂ ਪਏ ਕਰਦੇ ਹਨ। ਗੁਰੂ ਅਰਜਨ ਸਾਹਿਬ ਜੀ ਨੇ ਇਹ ਅਸਥਾਨ ਬਣਾ ਕੇ, ਰੂਹਾਨੀਅਤ ਦੀਆਂ ਤਰੰਗਾਂ ਦੇਖ ਕੇ ਇਹ ਸ਼ਬਦ ਕਹੇ ਸਨ-

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥*

(ਅੰਗ ੧੩੬੨)

ਸੱਚੀ ਮੁੱਚੀ ਪਿਆਰਿਉ, ਇਸ ਦੇ ਵਰਗਾ ਕੋਈ ਥਾਂ ਨਹੀਂ। ਰੂਹਾਨੀਅਤ ਦੀ ਜਿਹੜੀ ਤਰੰਗ ਹੈ, ਉਸ ਦਾ ਸੰਬੰਧ ਸਾਡੀ ਆਤਮਾ ਨਾਲ ਹੈ। ਇਥੇ ਭਾਵੇਂ ਕਿਸੇ ਗੋਰੇ ਨੂੰ, ਕਾਲੇ ਨੂੰ, ਦੂਜੇ ਮੁਲਕ ਦੇ ਆਏ ਹੋਏ ਨੂੰ ਕੀਰਤਨ ਦੇ ਸ਼ਬਦਾਂ ਦੀ ਸਮਝ ਨਾ ਵੀ ਪਏ ਪਰ ਜਦੋਂ ਗੁਰੂ ਰਾਮਦਾਸ ਜੀ ਦੇ ਦਰ 'ਤੇ ਬੈਠ ਜਾਏਗਾ ਤਾਂ ਯਕੀਨ ਕਰਿਉ, ਉਸ ਦੀ ਆਤਮਾ ਨੂੰ ਸ਼ਾਂਤੀ ਜ਼ਰੂਰ ਮਿਲੇਗੀ। ਗੁਰੂ ਰਾਮਦਾਸ ਜੀ ਨੇ ਇਹ ਪਾਵਨ ਪਵਿੱਤਰ ਦਾਤ ਦਿੱਤੀ ਤੇ ਗੁਰੂ ਅਰਜਨ ਸਾਹਿਬ ਜੀ ਨੇ ਕਿਹਾ-

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥*
*ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥*
*ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥*
*ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥*

(ਅੰਗ ੧੩੬੨)

ਇਹੋ ਜਿਹਾ ਦਰਬਾਰ ਜਿੱਥੇ ਪ੍ਰਮਾਤਮਾ ਦੀ ਕੇਵਲ ਕੀਰਤੀ ਹੈ। ਜਿਉਂ-ਜਿਉਂ ਦੁਨੀਆਂ ਵਧੇਗੀ, ਤਿਉਂ-ਤਿਉਂ ਗੁਰੂ ਰਾਮਦਾਸ ਜੀ ਦੇ ਦਰਬਾਰ ਦੀ ਮਹਿਮਾ ਹੋਰ ਵੱਧਦੀ ਜਾਏਗੀ। ਕਿਉਂਕਿ ਇਸ ਤੋਂ ਬਿਨਾਂ ਕਿਤੇ ਸ਼ਾਂਤੀ ਨਹੀਂ ਮਿਲਣੀ। ਕੀ ਲੋੜ ਹੈ ਕਿਸੇ ਪਾਖੰਡੀ ਦੇ ਡੇਰੇ 'ਤੇ ਭਟਕਣ ਦੀ ? ਕੀ ਲੋੜ ਹੈ ਕਿਸੇ ਕੋਲੋਂ ਪੁੱਛਾਂ ਲੈਣ ਦੀ ? ਪਿਆਰਿਉ ! ਜਦੋਂ ਸਵੇਰੇ

ਹੁਕਮਨਾਮਾ ਲੈਂਦੇ ਹਾਂ ਤਾਂ ਆਪ ਸਾਰੀ ਸੰਗਤ ਜੁੜ ਕੇ ਪੜ੍ਹਦੇ ਹੋ ਤੇ ਉਸ ਵਿਚ ਅਸੀਂ ਗੁਰੂ ਨਾਲ ਪ੍ਰਣ ਕਰਦੇ ਹਾਂ। ਪ੍ਰਣ ਕਰਕੇ ਕਹਿੰਦੇ ਹਾਂ ਕਿ ਗੁਰੂ ਰਾਮਦਾਸ ਜੀ ! ਬੜੀਆਂ ਥਾਵਾਂ 'ਤੇ ਗਏ, ਪਰ ਤੇਰੇ ਵਰਗਾ ਪੰਥ ਕੋਈ ਨਹੀਂ ਮਿਲਿਆ। ਅੱਜ ਸਾਰੇ ਅੰਦਰ ਦੇ ਪਾਪ ਅਸੀਂ ਤੇਰੇ ਚਰਨਾਂ ਵਿਚ ਮੱਥਾ ਟੇਕ ਚੱਲੇ ਹਾਂ।

ਇਕ ਸੱਜਣ ਨੇ ਇਕ ਵਾਰੀ ਕਿਹਾ ਕਿ ਹਰਿਮੰਦਰ ਸਾਹਿਬ ਨੀਵੀਂ ਥਾਂ 'ਤੇ ਕਿਉਂ ਹੈ ? ਕਹਿਣ ਲੱਗਾ ਚਾਰ ਚੁਫੇਰੇ ਉੱਚੀ ਥਾਂ ਹੈ ਪਰ ਹਰਿਮੰਦਰ ਸਾਹਿਬ ਨੀਵੀਂ ਥਾਂ 'ਤੇ ਕਿਉਂ ਹੈ ? ਤਖ਼ਤਾਂ 'ਤੇ ਚੜ੍ਹਿਆ ਜਾਂਦਾ ਹੈ ਪੌੜੀਆਂ ਰਾਹੀਂ ਪਰ ਹਰਿਮੰਦਰ ਵਿਚ ਜਾਇਆ ਜਾਂਦਾ ਹੈ ਪੌੜੀਆਂ ਉਤਰ ਕੇ। ਉਹ ਕਹਿੰਦਾ ਹੈ ਕਿ ਅੱਜ ਤੱਕ ਮੈਂ ਜਿੰਨੀ ਵੀ ਸਾਧਨਾ ਕੀਤੀ ਹੈ, ਉਹ ਸਵਰਗ ਲਈ ਕੀਤੀ ਹੈ। ਕਹਿੰਦਾ ਹੈ, ਅੱਜ ਮੈਂ ਦੇਖਿਆ ਹੈ ਕਿ ਇਕ ਪਾਸੇ ਹਰਿਮੰਦਰ ਹੈ ਤੇ ਦੂਜੇ ਪਾਸੇ ਸਵਰਗ ਹੈ। ਸਾਧਨਾ ਸਵਰਗ ਲਈ ਕਈ ਸਾਲ ਕੀਤੀ, ਪਰ ਅੱਜ ਤੱਕ ਸਵਰਗ ਦੇਖਿਆ ਨਹੀਂ। ਮੈਂ ਤੱਕੜੀ ਵਿਚ ਤੋਲ ਕੇ ਦੇਖਿਆ, ਜਿਹੜਾ ਪੱਲੜਾ ਭਾਰਾ ਸੀ, ਉਹ ਧਰਤੀ ਵੱਲ ਨੀਵਾਂ ਰਹਿ ਗਿਆ ਤੇ ਜਿਹੜਾ ਹੌਲਾ ਸੀ, ਉਹ ਆਸਮਾਨ ਵੱਲ ਉੱਠ ਗਿਆ। ਕਹਿਣ ਲੱਗਾ ਕਿ ਇਸ ਕਰਕੇ ਨੀਵਾਂ ਹੈ ਕਿ ਇਥੇ ਰੂਹਾਨੀਅਤ ਦਾ ਭਾਰਾ-ਪਨ ਹੈ। ਉਹ ਲਿਖਦਾ ਹੈ-

*ਹਰਿਮੰਦਰ ਔਰ ਬੈਕੁੰਠ ਕੋ ਤੋਲ ਲੀਉ ਹਰੀਦਾਸ।*
*ਭਾਰੋ ਹੁਤੋ ਸੋ ਗਿਰ ਪਰਿਉ ਹੋਰੋ ਚੜਿਉ ਆਕਾਸ।*



ਕਹਿਣ ਲੱਗਾ ਮੇਰੇ ਲਈ ਬੈਕੁੰਠ, ਮੇਰੇ ਲਈ ਪ੍ਰਮਾਤਮਾ ਦਾ ਘਰ ਇਸ ਤੋਂ ਉੱਪਰ ਹੋਰ ਕੋਈ ਨਹੀਂ। ਜਿਸ ਪ੍ਰਮਾਤਮਾ ਨੇ ਤੈਨੂੰ ਜਿੰਦ ਦਿੱਤੀ ਹੈ, ਉਸਨੂੰ ਜੱਪ। ਨਿੱਤ ਉਸ ਪ੍ਰਮਾਤਮਾ ਦੇ ਨਾਮ ਨੂੰ ਜੱਪ, ਜਿਸ ਦੇ ਜੱਪਣ ਨਾਲ ਤੈਨੂੰ ਇਸ ਥਾਂ ਤੋਂ ਦਾਤਾਂ ਮਿਲਣਗੀਆਂ। ਬੇਅੰਤ ਭੁੱਲਾਂ ਦੀ ਖਿਮਾ। ਅੰਦਰ ਦੀ ਸ਼ਰਧਾ ਬਣੇ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ

ਪਰਮ ਸਨਮਾਨ ਯੋਗ ਚਵਰ ਛੱਤਰ ਤਖ਼ਤ ਦੇ ਮਾਲਕ ਜੁੱਗੋ ਜੁੱਗ ਅਟੱਲ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ 15 ਭਗਤਾਂ ਦੇ ਅਮੋਲਕ ਬਚਨ ਦਰਜ ਹਨ। ਭਗਤ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਬੇਅੰਤ ਵਾਰੀ ਆਇਆ ਹੈ। ਅਸੀਂ ਆਮ ਤੌਰ 'ਤੇ ਭਗਤ ਦੇ ਅਰਥ ਇਹੀ ਕਰਦੇ ਹਾਂ ਕਿ ਜਿਹੜਾ ਪ੍ਰਮੇਸ਼ਵਰ ਦੀ, ਅਕਾਲ ਪੁਰਖ ਦੀ ਭਗਤੀ ਕਰਦਾ ਹੈ, ਉਹ ਭਗਤ ਹੈ, ਪਰ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਜਿੱਥੇ ਭਗਤੀ ਕਰਨ ਵਾਲੇ ਨੂੰ ਭਗਤ ਨਾਮ ਦਿੱਤਾ ਗਿਆ ਹੈ, ਉਥੇ ਭਗਤ ਦੇ ਜੀਵਨ ਦੀ ਵਿਆਖਿਆ ਕਰਦਿਆਂ ਹਜ਼ੂਰ ਨੇ ਭਗਤ ਦੇ ਤਿੰਨ ਲੱਛਣ ਦੱਸੇ ਹਨ। ਉਹ ਤਿੰਨ ਲੱਛਣ ਕਿਹੜੇ ਹਨ ? ਬਾਬਾ ਫ਼ਰੀਦ ਸਾਹਿਬ ਜੀ ਦੀ ਰਸਨਾ ਦੇ ਅਮੋਲਕ ਬਚਨ ਹਨ ਕਿ ਭਗਤ ਵੈਸੇ ਬੇਅੰਤ ਗੁਣਾਂ ਦਾ ਮਾਲਕ ਹੈ, ਪਰ ਸਾਨੂੰ ਸਮਝਾਉਣ ਲਈ ਉਹਨਾਂ ਨੇ ਪਹਿਲਾ ਬਚਨ ਕਿਹਾ ਕਿ ਭਗਤ ਉਹ ਹੈ ਜਿਸ ਕੋਲ ਅਕਲ, ਮੱਤ, ਅੰਦਰ ਦੀ ਸੂਝ ਬਹੁਤ ਜ਼ਿਆਦਾ ਹੈ। ਇੰਨੀ ਸੂਝ-ਬੂਝ ਦੇ ਬਾਅਦ ਵੀ ਇਕ ਬੱਚਿਆਂ ਦੀ ਤਰ੍ਹਾਂ ਆਪਣੀ ਸਿਆਣਪ ਨੂੰ ਜ਼ਾਹਿਰ ਨਹੀਂ ਕਰਦਾ।

ਦੂਜਾ ਉਹਨਾਂ ਦਾ ਲੱਛਣ ਹੈ ਕਿ ਭਗਤ ਕੋਲ ਸ਼ਕਤੀ, ਤਾਕਤ ਬਹੁਤ ਹੈ, ਪਰ ਆਪਣੀ ਸ਼ਕਤੀ, ਤਾਕਤ ਦਾ ਕਦੀ ਪ੍ਰਗਟਾਵਾ ਨਹੀਂ ਕਰਦਾ। ਤੀਜਾ ਭਗਤ ਦਾ ਲੱਛਣ ਹੈ ਕਿ ਉਸ ਕੋਲ ਭਾਵੇਂ ਇਕ ਤਿੱਲ ਵੀ ਹੋਵੇ, ਇਕ ਤਿੱਲ ਵੀ ਉਹ ਵੰਡ ਕੇ ਲੋੜਵੰਦਾਂ ਨੂੰ ਛਕਾ ਸਕਦੇ ਹਨ।

ਹਜ਼ੂਰ ਨੇ ਭਗਤੀ ਕਰਨ ਵਾਲੇ ਦੇ ਇਹ ਤਿੰਨ ਲੱਛਣ ਦੱਸੇ ਹਨ-

*ਮਤਿ ਹੋਦੀ ਹੋਇ ਇਆਣਾ॥ ਤਾਣ ਹੋਦੇ ਹੋਇ ਨਿਤਾਣਾ॥*
*ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥*

(ਅੰਗ ੧੩੮੪)

ਫਿਰ ਹਜ਼ੂਰ ਨੇ ਇਕ ਕ੍ਰਿਪਾ ਹੋਰ ਕੀਤੀ ਹੈ। ਜਦੋਂ ਭਗਤਾਂ ਦੇ ਅਮੋਲਕ ਬਚਨ ਦਰਜ ਕੀਤੇ ਹਨ ਤਾਂ ਹਜ਼ੂਰ ਨੇ ਇਹ ਨਹੀਂ ਦੇਖਿਆ ਕਿ ਇਹਨਾਂ ਨੇ ਪ੍ਰਮਾਤਮਾ ਲਈ ਕਿਹੜੇ ਸ਼ਬਦ ਵਰਤੇ ਹਨ। ਜੇ ਬਾਬਾ ਫਰੀਦ ਸਾਹਿਬ ਰੱਬ, ਅੱਲਾਹ-ਹੂ ਇਹ ਸ਼ਬਦ ਵਰਤਦੇ ਹਨ, ਜੇ ਭਗਤ ਸਾਹਿਬਾਨ ਪ੍ਰਭੂ ਲਈ ਰਾਮ, ਗੋਪਾਲ, ਮੁਰਾਰੀ ਸ਼ਬਦ ਵਰਤਦੇ ਹਨ ਤਾਂ ਹਜ਼ੂਰ ਇਹਨਾਂ ਸ਼ਬਦਾਂ ਦੇ ਵਖਰੇਵੇਂ ਵਿਚ ਨਹੀਂ ਪਏ, ਬਸ ਇਕੋ ਗੱਲ ਸਮਝਾਈ ਕਿ ਜੇ ਤੇਰੇ ਅੰਦਰ ਪਿਆਸ ਹੈ ਅਤੇ ਜਿਹੜੇ ਪ੍ਰਮਾਤਮਾ ਦੇ ਚਰਨਾਂ ਵਿਚ ਜੁੜ ਕੇ ਆਪਣੀ ਰਸਨਾ ਤੋਂ ਅਭੇਦ ਹੋਏ ਭਗਤ ਬਚਨ ਉਚਾਰਨ ਕਰਦੇ ਹਨ, ਉਹਨਾਂ ਨੂੰ ਸੁਣੇਂਗਾ ਤਾਂ ਤੇਰੇ ਅੰਦਰ ਦੀ ਤ੍ਰਿਪਤੀ ਹੋਵੇਗੀ। ਜਿੰਨੀ ਦੇਰ ਤੱਕ ਇਨਸਾਨ ਨੂੰ ਪਿਆਸ ਨਹੀਂ, ਉਨੀ ਦੇਰ ਤੱਕ ਪਾਣੀ ਸੰਬੰਧੀ ਤਰਕ ਕਰਦਾ ਹੈ ਕਿ ਇਹ ਪਾਣੀ ਕਿਥੋਂ ਲੈ ਕੇ ਆਏ ? ਇਹ ਪਾਣੀ ਕਿਸ ਬੰਦੇ ਦੇ ਹੱਥ ਵਿੱਚੋਂ ਆਇਆ ? ਇਸ ਪਾਣੀ ਨੂੰ ਕਿਸ ਭਾਂਡੇ ਰਾਹੀਂ ਲੈ ਕੇ ਆਏ ? ਜਿਸ ਦੇ ਸਰੀਰ ਵਿਚ ਪਿਆਸ ਲੱਗ ਜਾਏ, ਫਿਰ ਪਾਣੀ ਦੇ ਸੰਬੰਧੀ ਕੋਈ ਤਰਕ ਨਹੀਂ। ਇਹ ਨਹੀਂ ਪੁੱਛਿਆ ਜਾਂਦਾ ਕਿ ਭਾਂਡਾ ਕਿਹੜਾ ਹੈ ? ਇਹ ਨਹੀਂ ਪੁੱਛਿਆ ਜਾਂਦਾ ਕਿ ਪਾਣੀ ਕਿਸ ਦੇ ਹੱਥ ਦਾ ਹੈ ? ਇਥੋਂ ਤੱਕ ਜੇ ਪਿਆਸ ਲੱਗੀ ਹੋਵੇ ਤਾਂ ਬੰਦਾ ਬਰਤਨ ਦੀ ਮੰਗ ਵੀ ਨਹੀਂ ਕਰਦਾ, ਆਪਣੇ ਹੱਥਾਂ ਦੀ ਬੁੱਕ ਬਣਾ ਕੇ ਵੀ ਪਾਣੀ ਪੀ ਲੈਂਦਾ ਹੈ। ਇਸੇ ਤਰ੍ਹਾਂ ਇਨ-ਬਿਨ ਜਿੰਨੀ ਦੇਰ ਤੱਕ ਅੰਦਰ ਪ੍ਰਮਾਤਮਾ ਨੂੰ ਮਿਲਣ ਦੀ ਪਿਆਸ ਨਹੀਂ ਉਪਜੀ, ਜਿੰਨੀ ਦੇਰ ਤੱਕ ਪ੍ਰਮਾਤਮਾ ਨੂੰ ਪਾਉਣ ਦੀ ਅੰਦਰ ਤੜਪ ਨਹੀਂ, ਉੱਨੀ ਦੇਰ ਤੱਕ ਅਨੇਕਾਂ ਤਰ੍ਹਾਂ ਦੇ ਬਾਣੀ ਉਚਾਰਨ ਕਰਨ ਵਾਲਿਆਂ ਦੇ ਸੰਬੰਧੀ ਅਲੋਚਨਾ ਵਾਲੇ ਸ਼ਬਦ ਵਰਤਦਾ ਹੈ ਤੇ ਜਿਸ ਦਿਨ ਰੱਬ ਨੂੰ ਮਿਲਣ ਦੀ ਅੰਦਰ ਪਿਆਸ ਪੈਦਾ ਹੋ ਗਈ, ਉਸ ਦਿਨ ਕੋਈ ਤਰਕ ਨਹੀਂ। ਉਸ ਦਿਨ ਇਕ ਇਕ ਸ਼ਬਦ ਅੰਦਰ ਦੀ ਪਿਆਸ ਮਿਟਾਉਂਦਾ ਹੈ।

ਜਿਸ ਬੰਦੇ ਅੰਦਰ ਨਾਮ ਨਹੀਂ ਵਸਿਆ, ਕਈ ਵਾਰੀ ਉਸ ਦੇ ਸਰੀਰ ਦੇ ਅੰਗ ਜ਼ਬਾਨ ਦਿੰਦੇ ਹਨ, ਪਰ ਤਨ ਦੀ ਵਾਸ਼ਨਾ ਨਹੀਂ ਮਰਦੀ। ਸਤਿਗੁਰੂ ਨੇ ਅੰਮ੍ਰਿਤ ਬਾਣੀ ਵਿਚ ਇਕ ਬਚਨ ਕਿਹਾ ਹੈ -

*ਥਾਕੇ ਨੈਨ ਸ੍ਰਵਨ ਸੁਨਿ ਥਾਕੇ*

ਅੱਖਾਂ ਥੱਕ ਗਈਆਂ ਕਿਉਂਕਿ ਦੇਖ ਨਹੀਂ ਸਕਦੀਆਂ। ਕੰਨ ਥੱਕ ਗਏ ਹਨ, ਹੁਣ ਸੁਣ ਨਹੀਂ ਸਕਦੇ।

*ਥਾਕੀ ਸੁੰਦਰਿ ਕਾਇਆ॥ ਜਰਾ ਹਾਕ ਦੀ ਸਭ ਮਤਿ ਥਾਕੀ॥*

ਜਰਾ ਹਾਕ ਭਾਵ ਬੁਢੇਪੇ ਨੇ ਆਵਾਜ਼ ਮਾਰੀ ਤੇ ਹਰ ਅੰਗ ਅੱਜ ਥੱਕ ਗਿਆ, ਪਰ ਮਨ ਨਹੀਂ ਥੱਕਿਆ, ਕਿਉਂਕਿ -

*ਏਕ ਨ ਥਾਕਸਿ ਮਾਇਆ॥*

(ਅੰਗ ੭੯੩)

ਅੰਦਰ ਵਾਲੀ ਬਿਰਤੀ ਨਹੀਂ ਥੱਕੀ।

ਪੰਡਿਤ ਗੁਲਾਬ ਸਿੰਘ ਜੀ ਨੇ ਇਕ ਕਬਿੱਤ ਲਿਖਿਆ ਹੈ। ਕਹਿਣ ਲੱਗੇ, ਮਨੁੱਖੀ ਤਨ ਉੱਪਰ ਆਇਆ ਹੋਇਆ ਬੁਢੇਪਾ ਅੰਗਾਂ ਨੂੰ ਨਿਢਾਲ ਕਰ ਜਾਂਦਾ ਹੈ। ਸਰੀਰ ਵਿਚ ਸੁਹੱਪਣ ਦੀ ਕਸ਼ਿਸ਼ ਖ਼ਤਮ ਹੋ ਜਾਂਦੀ ਹੈ, ਪਰ ਚੇਤੇ ਰੱਖਿਉ, ਅੰਦਰ ਦੀ ਤ੍ਰਿਸ਼ਨਾ ਤੇ ਅੰਦਰ ਦੀ ਵਾਸ਼ਨਾ ਕਈ ਵਾਰੀ ਬੁਢੇਪੇ ਵਿਚ ਵੀ ਨਹੀਂ ਮਰਦੀ। ਉਹਨਾਂ ਦੀ ਰਚਨਾ ਵਿਚ ਇਕ ਕਬਿੱਤ ਹੈ। ਕਹਿੰਦੇ ਹਨ, ਇਕ ਇਨਸਾਨ 'ਤੇ ਬੁਢੇਪਾ ਆਇਆ ਤੇ ਉਸਨੇ ਸਰੀਰ ਵੱਲ ਝਾਤੀ ਮਾਰੀ। ਕੀ ਦੇਖਦਾ ਹੈ ਕਿ ਬੁਢੇਪੇ ਦੇ ਅੰਦਰ, ਅੱਖਾਂ ਉਸ ਦੀਆਂ ਜਵਾਬ ਦੇ ਗਈਆਂ, ਕੰਨਾਂ ਦੀ ਸ੍ਰੋਤ ਖ਼ਤਮ ਹੋ ਗਈ, ਜ਼ਬਾਨ ਦੇ ਬੋਲ ਖ਼ਤਮ ਹੋ ਗਏ। ਹੱਥ ਤੇ ਪੈਰ ਨਿਢਾਲ ਹੋ ਗਏ। ਇਥੋਂ ਤੱਕ ਕਿ ਜਿਹੜਾ ਜੋਬਨ ਵਿਚ ਪਰਿਵਾਰ 'ਤੇ ਹੁਕਮ ਚਲਾਉਂਦਾ ਸੀ, ਬੁੱਢੇਪਾ ਆਇਆ ਤਾਂ ਘਰ ਦੇ ਨੌਕਰ ਵੀ ਅਣ-ਸੁਣੀ ਕਰਨ ਲੱਗ ਪਏ। ਅੱਜ ਉਹ ਡਿਉੜੀ ਵਿਚ ਬੈਠਾ ਹੈ, ਆਪਣੇ ਸਰੀਰ ਵੱਲ ਝਾਤੀ ਮਾਰ ਰਿਹਾ ਹੈ। ਕਦੀ ਅੱਖਾਂ ਬਾਰੇ ਸੋਚਦਾ ਹੈ, ਕਦੀ ਕੰਨਾਂ ਬਾਰੇ ਸੋਚਦਾ ਹੈ, ਕਦੀ ਜਵਾਨੀ ਦੇ ਉਹ ਦਿਨ ਚੇਤੇ ਕਰਦਾ ਹੈ ਕਿ ਜਦੋਂ ਬੰਦੇ ਨੂੰ ਇਸਨੇ ਬੰਦਾ ਨਹੀਂ ਸੀ ਸਮਝਿਆ। ਪ੍ਰਮਾਤਮਾ ਮੇਹਰ ਕਰੇ, ਜੇ ਜੋਬਨ ਦਾ ਜੋਸ਼ ਦੇਵੇ ਤਾਂ ਨਾਲ ਕ੍ਰਿਪਾ ਕਰਕੇ ਰੂਹਾਨੀਅਤ ਦੀ ਦਾਤ ਵੀ ਦੇਵੇ, ਨਹੀਂ ਤਾਂ ਜੋਬਨ ਦਾ ਜੋਸ਼ ਕਈ ਵਾਰੀ ਬੰਦੇ ਦੇ ਅੰਦਰ ਦੀ ਖ਼ਵਾਰੀ ਕਰ ਜਾਂਦਾ ਹੈ। ਅੱਜ ਜਵਾਨੀ ਦੇ ਦਿਨ ਚੇਤੇ ਕਰਦਾ ਹੈ।



ਸ਼ੇਖ਼ ਸਾਅਦੀ ਨੇ ਤਾਂ ਆਪਣੀ ਰਚਨਾ ਵਿਚ ਇਹ ਕਹਾਣੀ ਵੀ ਦਿੱਤੀ ਸੀ ਕਿ ਸ਼ਾਮ ਦੇ ਵੇਲੇ ਉਹ ਜ਼ਮੀਨ 'ਤੇ ਹੱਥ ਮਾਰ ਕੇ ਮਿੱਟੀ ਫਰੋਲਦਾ ਪਿਆ ਸੀ। ਕੁਝ ਨੌਜਵਾਨ ਕੋਲੋਂ ਲੰਘੇ। ਪਹਿਲਾਂ ਮੈਨੂੰ ਦੇਖ ਕੇ ਹੱਸ ਕੇ ਨਿਕਲ ਗਏ। ਦੁਬਾਰਾ ਮਨ ਵਿਚ ਆਇਆ ਕਿ ਇਸ ਬਜ਼ੁਰਗ ਦੀ ਕੋਈ ਚੀਜ਼ ਡਿੱਗ ਪਈ ਹੈ ਜਿਹੜੀ ਮਿੱਟੀ ਫਰੋਲ ਕੇ ਲੱਭਦਾ ਪਿਆ ਹੈ। ਰੁੱਕ ਕੇ ਕਹਿਣ ਲੱਗੇ, ਬਾਬਾ ! ਕੋਈ ਚੀਜ਼ ਗੁਆਚ ਗਈ ਹੈ ਤਾਂ ਲੱਭ ਦੇਈਏ ? ਕਹਿਣ ਲੱਗੇ, ਹਾਂ ਬੇਟਾ, ਗੁਆਚ ਗਈ ਹੈ, ਲੱਭਦਾ ਪਿਆ ਹਾਂ। ਇਸੇ ਧਰਤੀ 'ਤੇ ਗੁਆਚੀ ਹੈ ਪਰ ਮੈਨੂੰ ਲੱਭਦੀ ਨਹੀਂ ਪਈ। ਨੌਜਵਾਨ ਕਹਿਣ ਲੱਗੇ, ਦੱਸ ਬਾਬਾ, ਕੀ ਗਵਾਚਿਆ ਹੈ ? ਮੈਂ ਕਿਹਾ, ਲੱਭਣਾ ਤੁਹਾਡੇ ਕੋਲੋਂ ਵੀ ਨਹੀਂ। ਉਹ ਕਹਿਣ ਲੱਗੇ, ਆਖ਼ਿਰ ਸਾਡੀ ਨਜ਼ਰ ਬੜੀ ਤੇਜ਼ ਹੈ। ਤੇਰੇ ਨਾਲੋਂ ਜ਼ਿਆਦਾ ਅਸੀਂ ਹਨੇਰੇ ਵਿਚ ਦੇਖ ਸਕਦੇ ਹਾਂ। ਮੈਂ ਕਿਹਾ, ਪੁੱਤਰ ! ਜੇ ਲੱਭ ਕੇ ਦੇਣਾ ਹੈ ਤਾਂ ਜਿਹੜੀ ਜਵਾਨੀ ਦੇ ਦਿਨ ਤੁਹਾਡੇ ਉੱਪਰ ਆਏ ਹਨ, ਇਹ ਕਦੀ ਮੇਰੇ ਉੱਪਰ ਵੀ ਆਏ ਸਨ, ਬਸ ਮਿੱਟੀ ਫਰੋਲ ਕੇ ਲੱਭਦਾ ਪਿਆ ਹਾਂ ਕਿ ਉਹ ਦਿਨ ਕਿਥੇ ਚਲੇ ਗਏ ਹਨ। ਨੌਜਵਾਨ ਕਹਿਣ ਲੱਗੇ, ਬਾਬਾ ! ਇਹ ਤਾਂ ਨਹੀਂ ਅਸੀਂ ਲੱਭ ਸਕਦੇ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅਸੀਂ ਰੋਜ਼ ਸ਼ਬਦ ਪੜ੍ਹਦੇ ਹਾਂ ਕਿ ਜਵਾਨ ਸੰਘਰਸ਼ ਤੋਂ ਨਹੀਂ ਹਾਰਦਾ। ਜਵਾਨ ਆਈਆਂ ਮੁਸੀਬਤਾਂ ਤੋਂ ਨਹੀਂ ਹਾਰਦਾ। ਜਵਾਨ ਕਈ ਵਾਰੀ ਪਰਿਵਾਰ ਦੇ ਬਖੇੜੇ ਤੋਂ ਨਹੀਂ ਹਾਰਦਾ ਪਰ ਜਿਸ ਦਿਨ ਬੁਢੇਪਾ ਆਉਂਦਾ ਹੈ, ਜਵਾਨੀ

ਉਥੇ ਹਾਰ ਜਾਂਦੀ ਹੈ। ਪੰਡਿਤ ਗੁਲਾਬ ਸਿੰਘ ਲਿਖਦੇ ਹਨ ਕਿ ਬਜ਼ੁਰਗ ਬੈਠਾ ਆਪਣੇ ਸਰੀਰ ਨੂੰ ਦੇਖਦਾ ਹੈ ਤੇ ਸੱਚੀ-ਮੁੱਚੀ ਹਮੇਸ਼ਾਂ ਜਦੋਂ ਨਾਮ ਪੱਲੇ ਨਾ ਹੋਵੇ ਤਾਂ ਬੁਢੇਪੇ ਵਿਚ ਆਇਆ ਹੋਇਆ ਬੰਦਾ ਕਈ ਵਾਰੀ ਆਪਣੇ ਨਾਲ ਇਕੱਲਾ ਗੱਲਾਂ ਕਰੀ ਜਾਏਗਾ। ਉਹ ਭਾਲਦਾ ਹੈ ਕਿ ਕੋਈ ਮੇਰੀ ਗੱਲ ਸੁਣੇ ਪਰ ਕੋਈ ਉਸ ਦੀ ਗੱਲ ਸੁਣਨ ਲਈ ਤਿਆਰ ਨਹੀਂ। ਕਹਿੰਦੇ ਹਨ ਕਿ ਉਹ ਇਕੱਲਾ ਗੱਲਾਂ ਕਰ ਰਿਹਾ ਸੀ ਕਿ ਅੱਖਾਂ ਮੇਰੇ ਜਨਮ ਦੇ ਨਾਲ ਆਈਆਂ, ਪਰ ਕਿੰਨੀਆਂ ਧੋਖੇਬਾਜ਼ ਨਿਕਲੀਆਂ। ਇੰਨਾ ਕੁਝ ਰੰਗ ਤਮਾਸ਼ਾ ਦਿਖਾਇਆ ਪਰ ਮੇਰੀ ਮੌਤ ਤੋਂ ਪਹਿਲਾਂ ਸਾਥ ਛੱਡ ਕੇ ਚਲੀਆਂ ਗਈਆਂ। ਇਕੱਲਾ ਰਹਿ ਰਿਹਾ ਹਾਂ। ਕੰਨ ਨਾਲ ਆਏ ਸਨ, ਪਰ ਅਜੇ ਤਾਂ ਕੰਨਾਂ ਦੇ ਸੁਰਾਖ਼ ਕਾਇਮ ਹਨ ਪਰ ਸ੍ਰੋਤ ਦੀ ਮੌਤ ਪਹਿਲਾਂ ਹੋ ਗਈ। ਜ਼ਬਾਨ ਵੀ ਨਾਲ ਹੀ ਆਈ ਸੀ, ਗਲਾ ਮੇਰੇ ਕੋਲ ਹੈ, ਅਜੇ ਸੁਆਸ ਚੱਲਦੇ ਪਏ ਹਨ, ਪਰ ਆਵਾਜ਼ ਦੀ ਮੌਤ ਪਹਿਲਾਂ ਹੋ ਗਈ। ਹੱਥ ਤੇ ਪੈਰ ਅਜੇ ਮੌਜੂਦ ਹਨ, ਪਰ ਅੰਦਰ ਦੀ ਸ਼ਕਤੀ ਹੀਣ ਹੋ ਗਈ ਹੈ। ਸਿਰਫ਼ ਇਹੀ ਨਹੀਂ ਸਾਥ ਛੱਡ ਗਏ, ਜਿਹੜੇ ਸੇਵਕ ਮੇਰਾ ਪਾਣੀ ਭਰਦੇ ਸਨ, ਉਹ ਸੇਵਕ ਵੀ ਜਵਾਬ ਦੇ ਗਏ ਹਨ। ਅਖ਼ੀਰ 'ਤੇ ਕਹਿੰਦਾ ਹੈ, ਹੇ ਤ੍ਰਿਸ਼ਨਾ ! ਮੈਂ ਇਕ ਤੈਨੂੰ ਉਲਾਹਮਾ ਦਿੰਦਾ ਹਾਂ ਕਿ ਸਾਰੇ ਮੇਰਾ ਸਾਥ ਛੱਡ ਕੇ ਚਲੇ ਗਏ, ਅੱਜ ਮੰਜੀ 'ਤੇ ਪਿਆ ਹਾਂ। ਪਰ ਤੈਨੂੰ ਰੱਬ ਦਾ ਵਾਸਤਾ ਹੈ, ਤੂੰ ਵੀ ਮੇਰਾ ਸਾਥ ਛੱਡ ਦੇ। ਤੂੰ ਹੀ ਇਕ ਤ੍ਰਿਸ਼ਨਾ ਹੈਂ ਅਜਿਹੀ ਜਿਸ ਨੇ ਮੇਰਾ ਸਾਥ ਨਹੀਂ ਛੱਡਿਆ।



ਬਾਬਾ ਫ਼ਰੀਦ ਸਾਹਿਬ ਨੇ ਮਨੁੱਖ ਦੀ ਬੁਢੇਪੇ ਦੀ ਅਵਸਥਾ ਨੂੰ ਦੇਖਿਆ, ਪਰ ਉਹਨਾਂ ਨੇ ਇਸ ਸਬੰਧੀ ਪਹਿਲਾਂ ਜਵਾਨ ਨੂੰ ਸੁਚੇਤ ਕੀਤਾ। ਕਹਿਣ ਲੱਗੇ, ਅੱਜ ਦੇਖੋ ਮਨੁੱਖ ਦਾ ਮੁਖ ਕਾਇਮ ਹੈ। ਮਨੁੱਖ ਦੇ ਜਨਮ ਤੋਂ ਬਾਅਦ ਮੂੰਹ ਵਿਚ ਦੰਦ ਆਉਂਦੇ ਹਨ, ਪਰ ਆਏ ਬਾਅਦ ਵਿਚ ਅਤੇ ਚਲੇ ਪਹਿਲਾਂ ਗਏ। ਪੈਰ ਕਾਇਮ ਹਨ ਪਰ ਤੁਰਨ ਦੀ ਤਾਕਤ ਨਹੀਂ। ਉਥੇ ਤਾਂ ਹਜ਼ੂਰ ਨੇ ਇਥੋਂ ਤੱਕ ਫ਼ੁਰਮਾਇਆ ਕਿ ਪੈਰਾਂ ਵੱਲ ਝਾਤੀ ਮਾਰ। ਬੁਢੇਪੇ ਵਿਚ ਕਦੀ ਇਹ ਪੈਰ ਜੋਬਨ ਵਿਚ ਪਹਾੜੀਆਂ ਦੇ ਸਿਖਰ ਨੂੰ ਛੂੰਹਦੇ ਸਨ, ਕਦੀ ਇਹ ਮੈਦਾਨੀ ਇਲਾਕਿਆਂ ਨੂੰ ਸਰ ਕਰਦੇ ਸਨ। ਕਦੀ ਤੂੰ ਪੈਰ ਮਾਰ ਕੇ ਦਰਿਆ ਪਾਰ ਕਰਦਾ ਸੀ, ਪਰ ਅੱਜ ਤੇਰੇ ਸਿਰਹਾਣੇ ਪਾਣੀ ਦਾ ਕੁੱਜਾ ਪਿਆ ਹੈ, ਅਤੇ ਤੂੰ ਮੁਥਾਜ ਹੋ ਗਿਆ ਹੈਂ ਪਾਣੀ ਦਾ ਘੁੱਟ ਪੀਣ ਲਈ। ਪੈਰਾਂ ਵਿਚ ਹੁਣ ਸਤਿਆ ਨਹੀਂ ਤੇ ਉੱਠ ਕੇ ਤੂੰ ਪਾਣੀ ਦਾ ਘੁੱਟ ਨਹੀਂ ਪੀ ਸਕਦਾ। ਸਾਹਿਬ ਨੇ ਅੰਮ੍ਰਿਤ ਬਾਣੀ ਵਿਚ ਫ਼ੁਰਮਾਇਆ-

*ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ ॥*
*ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥*

(ਅੰਗ ੧੩੭੮)

*ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ॥ ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥*

(ਅੰਗ ੧੩੮੧)

ਪਿਆਰਿਓ ! ਸਾਰੇ ਸਾਥ ਛੱਡ ਕੇ ਚਲੇ ਗਏ। ਇਹ ਹੈ ਬੁਢੇਪੇ ਦੀ ਦੁਰਦਸ਼ਾ। ਸਤਿਗੁਰੂ ਨੇ ਬਾਣੀ ਵਿਚ ਕਿਹਾ ਹੈ ਕਿ ਜਿਸ ਬੰਦੇ ਨੇ ਆਪਣੀ ਜ਼ਿੰਦਗੀ ਦਾ ਜੋਬਨ ਕੱਢ ਦਿੱਤਾ, ਆਪਣੀ ਜ਼ਿੰਦਗੀ ਦੇ ਕੀਮਤੀ ਦਿਨ ਕੱਢ ਦਿੱਤੇ ਤੇ ਬੁਢੇਪੇ ਵਿਚ ਜੇ ਆਸ ਰੱਖੇ ਕਿ ਅੰਦਰ ਦਾ ਰੱਸ ਆ ਜਾਏ ਤਾਂ ਨਹੀਂ। ਸਾਹਿਬ ਨੇ ਤਾਂ ਬਾਣੀ ਵਿਚ ਕਿਹਾ-

*ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ॥*
*ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ॥*

(ਅੰਗ ੧੪੨੯)

*ਸਿਰੁ ਕੰਪਿਓ ਪਗ ਡਗਮਗੇ*

ਸਿਰ ਕੰਬਣ ਲੱਗ ਪਿਆ, ਪੈਰ ਥਿੜਕਣ ਲੱਗ ਪਏ।

*ਨੈਨ ਜੋਤਿ ਤੇ ਹੀਨ॥*
*ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ॥*

(ਅੰਗ ੧੪੨੮)

ਇਹ ਦਿਨ ਆ ਗਏ, ਪਰ ਅੰਦਰ ਦੇ ਰੱਸ ਨੂੰ ਅਜੇ ਤੂੰ ਮਾਣਿਆ ਨਹੀਂ। ਜਿਸ ਕੋਲ ਨਾਮ ਹੈ, ਜਿਸ ਕੋਲ ਪ੍ਰਮਾਤਮਾ ਦੀ ਬੰਦਗੀ ਹੈ, ਜੇ ਉਸ ਉੱਪਰ ਬੁਢੇਪਾ ਆਇਆ ਹੈ ਤਾਂ ਯਾਦ ਰੱਖਿਉ, ਉਹ ਬੁਢੇਪਾ ਉਸ ਕੀਮਤੀ ਫਲ ਦੀ ਤਰ੍ਹਾਂ ਹੈ ਜਿਹੜਾ ਜਿਉਂ-ਜਿਉਂ ਰੱਸ ਨਾਲ ਭਰਦਾ ਹੈ, ਤਿਉਂ-ਤਿਉਂ ਟਾਹਣੀ ਦਾ ਸਾਥ ਆਪਣੇ ਆਪ ਅੰਦਰੋਂ ਛੱਡੀ ਜਾਂਦਾ ਹੈ। ਕੱਚੇ ਫਲ ਨੂੰ ਟਾਹਣੀ ਨਾਲ ਵੇਖੋ। ਜੋ ਪੈਦਾ ਹੁੰਦਾ ਹੈ ਤਾਂ ਬਿਲਕੁਲ ਟਾਹਣੀ ਨਾਲ ਜੁੜਿਆ ਹੈ। ਜਿਉਂ ਜਿਉਂ ਉਸ ਦੇ ਵਿਚ ਰੱਸ ਭਰਦਾ ਹੈ, ਤਿਉਂ-ਤਿਉਂ ਉਸ ਦਾ ਰੰਗ ਤਬਦੀਲ ਹੁੰਦਾ ਹੈ। ਜਿਸ ਦਿਨ ਉਹ ਪੱਕ ਜਾਂਦਾ ਹੈ ਤਾਂ ਕਈ ਵਾਰੀ ਤੋੜਨ ਦੀ ਲੋੜ ਨਹੀਂ ਪੈਂਦੀ, ਕਿਉਂਕਿ ਪੱਕੇ ਹੋਏ ਫਲ ਖ਼ੁਦ ਹੀ ਟਾਹਣੀ ਨੂੰ ਅੰਦਰੋਂ ਛੱਡ ਜਾਂਦੇ ਹਨ। ਇਕ ਫਲ ਦੋ ਢਾਈ ਮਹੀਨਿਆਂ ਵਿਚ ਪੈਦਾ ਹੋ ਕੇ ਰੱਸ ਮਾਣ ਕੇ ਵੱਖ-ਵੱਖ ਪੜਾਵਾਂ ਵਿਚੋਂ ਲੰਘ ਕੇ ਜਿਹੜਾ ਅੰਤ ਦਾ ਨਾਲ ਜੁੜਿਆ ਹੈ, ਉਹ ਪੱਕਣ 'ਤੇ ਆਇਆ, ਆਪਣੇ ਆਪ ਟਾਹਣੀ ਨੂੰ ਛੱਡ ਦਿੰਦਾ ਹੈ। ਪਰ ਜੇ ਇਨਸਾਨ ਕੋਲ ਬੰਦਗੀ ਨਹੀਂ ਤਾਂ ਚੇਤੇ ਰੱਖਿਉ, ਜਿਉਂ-ਜਿਉਂ ਇਸ ਉੱਪਰ ਬੁਢੇਪਾ ਆਉਂਦਾ ਹੈ, ਤਿਉਂ-ਤਿਉਂ ਇਸ ਦੀ ਪਕੜ ਮਜ਼ਬੂਤ ਹੁੰਦੀ ਹੈ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਪਿਤਾ ਜੀ ਦੀ ਸ਼ਹਾਦਤ ਤੋਂ ਬਾਅਦ ਬਾਬਾ ਬੁੱਢਾ ਸਾਹਿਬ ਜੀ ਤੇ ਸਤਿਕਾਰ ਯੋਗ ਭਾਈ ਸਾਹਿਬ ਭਾਈ ਗੁਰਦਾਸ ਜੀ ਨੂੰ ਨਾਲ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਆਪ ਸਿਰਜਣਾ ਕੀਤੀ। ਇਤਿਹਾਸ ਨੇ ਇਹ ਸ਼ਬਦ ਸਾਂਭੇ ਹਨ-

*ਕਿਸੇ ਰਾਜ ਨ ਹਾਥ ਲਗਾਇਉ।*
*ਬੁੱਢਾ ਔਰ ਗੁਰਦਾਸ ਬਣਾਇਉ।*

ਉਸ ਥੜ੍ਹੇ ਨੂੰ ਤਖ਼ਤ ਕਿਹਾ ਤੇ ਇਕੱਲਾ ਤਖ਼ਤ ਹੀ ਨਹੀਂ, ਉਸ ਦੇ ਨਾਲ ਅਕਾਲ ਸ਼ਬਦ ਵੀ ਲਗਾ ਦਿੱਤਾ। ਹੁਣ ਬਾਕੀ ਜਿੰਨੇ ਤਖ਼ਤ ਹਨ, ਉਹ ਕਾਲ ਦੇ ਅਧੀਨ ਹਨ, ਪਰ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਬਣਾਇਆ ਹੋਇਆ ਤਖ਼ਤ ਉਹ ਕਾਲ ਦੇ ਅਧੀਨ ਨਹੀਂ, ਉਹ ਅਕਾਲ ਦਾ ਤਖ਼ਤ ਹੈ। ਇਹ ਦੋ ਸ਼ਬਦ ਹਨ, ਇਕ ਕਾਲ ਅਤੇ ਦੂਜਾ ਅਕਾਲ। ਸਤਿਗੁਰੂ ਨੇ ਅਕਾਲ ਸ਼ਬਦ ਮੂਲ ਮੰਤਰ ਵਿਚ ਸਭ ਤੋਂ ਪਹਿਲਾਂ ਉਚਾਰਨ ਕੀਤਾ-

*ਅਕਾਲ ਮੂਰਤਿ।*

ਅਸੀਂ ਜਿੰਨੇ ਬੈਠੇ ਹਾਂ, ਸਭ ਉੱਪਰ ਕਾਲ ਦਾ ਪ੍ਰਭਾਵ ਹੈ, ਪਰ ਪ੍ਰਮਾਤਮਾ ਉੱਪਰ ਕਾਲ ਦਾ ਕੋਈ ਪ੍ਰਭਾਵ ਨਹੀਂ, ਉਹ ਕਾਲ ਦਾ ਸਿਰਜਣਹਾਰਾ ਹੈ। ਜਿਹੜਾ ਤਖ਼ਤ ਗੁਰੂ ਜੀ ਨੇ ਬਣਾ ਦਿੱਤਾ, ਉਸ ਉੱਪਰ ਵੀ ਸਮੇਂ ਦਾ ਕੋਈ ਪ੍ਰਭਾਵ ਨਹੀਂ। ਬਾਕੀ ਸਾਰੇ ਤਖ਼ਤਾਂ ਉੱਪਰ ਸਮੇਂ ਨੇ ਆਪਣਾ ਪ੍ਰਭਾਵ ਬਣਾਇਆ। ਜਿਨ੍ਹਾਂ ਤਖ਼ਤਾਂ ਦੇ ਅੱਗੇ ਹਜ਼ਾਰਾਂ ਲੋਕ ਝੁੱਕਦੇ ਸਨ, ਅੱਜ ਉਹ ਤਖ਼ਤ ਕੇਵਲ ਖੰਡਰ ਬਣ ਕੇ ਰਹਿ ਗਏ ਹਨ ਤੇ ਕੇਵਲ ਉਹਨਾਂ ਦੀਆਂ ਤਸਵੀਰਾਂ ਖਿੱਚਣ ਯੋਗ ਰਹਿ ਗਏ ਹਨ। ਇਬਾਦਤ ਨਹੀਂ। ਸ਼ਰਧਾ ਤੇ ਵਿਸ਼ਵਾਸ ਨਹੀਂ। ਕਿਉਂਕਿ ਉਹ ਸਮੇਂ ਦੇ ਅਧੀਨ ਪੈਦਾ ਹੋਏ ਤੇ ਸਮੇਂ ਦੇ ਅਧੀਨ ਪੈਦਾ ਹੋਏ ਲੋਕਾਂ ਨੇ ਜਿਹੜੇ ਤਖ਼ਤ ਬਣਾਏ, ਉਹ ਤਖ਼ਤ ਵੀ ਖੰਡਰ ਹੋ ਗਏ। ਤਖ਼ਤ 'ਤੇ ਬੈਠਣ ਵਾਲਿਆਂ ਦੇ ਨਾਮੋ-ਨਿਸ਼ਾਨ ਮਿੱਟ ਗਏ ਤੇ ਤਖ਼ਤ ਨੂੰ ਸਿਜਦੇ ਕਰਨ ਵਾਲੇ ਵੀ ਚਲੇ ਗਏ। ਪਰ ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਜਿਸ ਤਖ਼ਤ ਦੀ ਸਿਰਜਣਾ ਕੀਤੀ, ਜਿਵੇਂ ਅਕੀਦਤ ਨਾਲ ਉਸ ਦਿਨ ਲੋਕ ਝੁੱਕੇ, ਅੱਜ ਵੀ ਤੁਹਾਡੇ ਸਮਖਸ਼ ਹੈ।

ਪਿਛਲੇ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਿੱਖ ਸੰਗਤ ਨੂੰ ਸੰਦੇਸ਼ ਆਇਆ ਕਿ ਪੂਰੇ ਦਾ ਪੂਰਾ ਪੰਜਾਬ ਜਿੱਥੇ ਜਿੱਥੇ ਕੋਈ ਸਿੱਖ ਬੈਠਾ ਹੈ, ਕੋਈ ਸਿੱਖ ਇਸ ਦਿਨ ਆਪਣਾ ਕਾਰੋਬਾਰ ਨਹੀਂ ਖੋਲ੍ਹੇਗਾ। ਦੁਨੀਆਂ ਦੇ ਤਖ਼ਤ ਸ਼ਾਇਦ ਇੰਨੇ ਕਾਮਯਾਬ ਨਹੀਂ ਪਰ ਇਥੋਂ ਲਿਖਿਆ ਹੋਇਆ ਇਕ ਸ਼ਬਦ, ਕੀ ਪੜ੍ਹਿਆ ਤੇ ਕੀ ਅਨਪੜ੍ਹਿਆ, ਸਾਰਿਆਂ ਨੇ ਸੀਸ ਝੁਕਾਅ ਦਿੱਤਾ ਸੀ। ਇਹ ਅਕਾਲ ਦਾ ਤਖ਼ਤ ਹੈ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਪਿਤਾ ਜੀ ਦੀ ਸ਼ਹਾਦਤ ਤੋਂ ਬਾਅਦ ਇਸ ਤਖ਼ਤ ਦੀ ਸਿਰਜਣਾ ਕੀਤੀ। ਹਜ਼ੂਰ ਤਖ਼ਤ 'ਤੇ ਬੈਠੇ ਤੇ ਸਿੱਖ ਸੰਗਤਾਂ ਨੇ ਸੱਚਾ ਪਾਤਿਸ਼ਾਹ ਕਿਹਾ। ਗੁਰ ਬਿਲਾਸ ਪਾਤਿਸ਼ਾਹੀ ਛੇਵੀਂ ਵਿਚ ਲਿਖਿਆ ਹੈ ਕਿ ਜਿਸ ਦਿਨ ਹਜ਼ੂਰ ਤਖ਼ਤ 'ਤੇ ਬੈਠਦੇ ਹਨ, ਭਾਈ ਨੱਥਾ ਤੇ ਭਾਈ ਅਬਦੁੱਲਾ, ਦੋਨਾਂ ਨੇ ਫਿਰ ਹਜ਼ੂਰ ਦੀ ਸਿਫ਼ਤ ਵਿਚ ਵਾਰ ਜਦੋਂ ਗਾਇਨ ਕਰਨੀ ਤਾਂ ਤਖ਼ਤ ਉੱਪਰ ਬੈਠਣ ਸਮੇਂ ਹਜ਼ੂਰ ਦਾ ਜਲਾਲ ਵੇਖਣ ਵਾਲਾ ਹੁੰਦਾ ਸੀ। ਅੱਜ ਤਖ਼ਤ ਉੱਪਰ ਸੱਚੀ ਸਰਕਾਰ ਬੈਠੇ ਹਨ।

*ਤਖ਼ਤ ਤੇ ਬੈਠੇ ਦੋ ਤਲਵਾਰਾਂ ਬਧੀਆਂ,*<br>
*ਇਕ ਮੀਰੀ ਦੀ ਇਕ ਪੀਰੀ ਦੀ।*<br>
*ਇਕ ਅਜ਼ਮਤ ਦੀ ਇਕ ਰਾਖੀ ਦੀ।*

ਕਿਉਂ ਗਵਾਲੀਅਰ ਗਏ ? ਇਸ ਤਖ਼ਤ ਵਿਚੋਂ ਇਕ ਆਵਾਜ਼ ਆਈ। ਜਹਾਂਗੀਰ ਦੀ ਹਸਤੀ ਕੀ ਹੈ ਸੱਚੇ ਪਾਤਿਸ਼ਾਹ ਦੇ ਸਾਹਮਣੇ। ਚੇਤੇ ਰੱਖੋ, ਸਰੀਰ ਖ਼ਤਮ ਹੋ ਜਾਂਦੇ ਹਨ, ਪਰ ਸੱਚੀਆਂ ਭਾਵਨਾਵਾਂ ਦਾ ਕਦੀ ਕਤਲ ਨਹੀਂ ਹੁੰਦਾ। ਇਕ ਸਰੀਰ ਖ਼ਤਮ ਹੋਵੇ ਤਾਂ ਦੂਜਾ ਸਰੀਰ ਭਾਵਨਾ ਵਾਲਾ ਪੈਦਾ ਹੋ ਜਾਏਗਾ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਆਗਰੇ ਰੁਕਦੇ ਹਨ। ਕੋਈ ਜ਼ਿਆਦਾ ਅਮੀਰ ਬੰਦਾ ਨਹੀਂ, ਘਾਹ ਖੋਦ ਕੇ ਆਪਣੇ ਘਰ ਦਾ ਗੁਜ਼ਾਰਾ ਚਲਾਉਂਦਾ ਹੈ। ਉਸ ਨੂੰ ਜੇ ਕਿਹਾ ਕਿ ਧੰਨ ਗੁਰੂ ਹਰਿਗੋਬਿੰਦ ਸਾਹਿਬ ਆਏ ਹਨ ਤਾਂ ਉਹ ਘਾਹ ਦੀ ਗਠੜੀ ਅਤੇ ਇਕ ਟੱਕਾ ਲੈ ਕੇ ਹਜ਼ੂਰ ਦੇ ਚਰਨਾਂ ਵਿਚ ਪਹੁੰਚਦਾ ਹੈ। ਇਤਿਹਾਸਕ ਪੰਨੇ ਕਹਿੰਦੇ ਹਨ ਕਿ ਭੁਲੇਖੇ ਨਾਲ ਹਜ਼ੂਰ ਦੇ ਤੰਬੂ ਵਿਚ ਜਾਣ ਦੀ ਥਾਂ ਉਹ ਜਹਾਂਗੀਰ ਦੇ ਤੰਬੂ ਵਿਚ ਚਲਾ ਗਿਆ। ਟਕਾ ਰੱਖ ਕੇ ਇਹੀ ਸ਼ਬਦ ਕਹੇ ਸਨ ਕਿ ਸੱਚੇ ਪਾਤਸ਼ਾਹ ! ਆਪਣੀ ਰਹਿਮਤ ਬਖ਼ਸ਼ੋ, ਮੌਤ ਦਾ ਭੈਅ ਖ਼ਤਮ ਕਰ ਦਿਉ ਤੇ ਜਨਮ ਮਰਨ ਦਾ ਡਰ ਸਦਾ ਲਈ ਖ਼ਤਮ ਹੋ ਜਾਏ। ਜਹਾਂਗੀਰ ਖ਼ੁਦ ਕੰਬ ਗਿਆ। ਉਸਨੇ ਕਿਹਾ ਕਿ ਸਿੱਖ ਭੁਲੇਖੇ ਨਾਲ ਮੇਰੇ ਕੋਲ ਆ ਗਿਆ ਹੈ। ਕਹਿਣ ਲੱਗਾ ਜਿਹੜੀਆਂ ਚੀਜ਼ਾਂ ਤੂੰ ਮੰਗਣ ਆਇਆ ਹੈਂ, ਧਨ ਮਿਲ ਸਕਦਾ ਹੈ, ਜਗੀਰਾਂ ਮਿਲ ਸਕਦੀਆਂ ਹਨ, ਜਨਮ ਮਰਨ ਦਾ ਦੁੱਖ ਤੇ ਪ੍ਰਸਾਦਿ ਕ੍ਰਿਪਾ ਮੇਰੇ ਕੋਲ ਵੀ ਨਹੀਂ। ਸਿੱਖ ਨੇ ਸੋਚਿਆ ਕਿ ਮੈਂ ਬਾਦਸ਼ਾਹ ਜਹਾਂਗੀਰ ਕੋਲ ਆ ਗਿਆ ਹਾਂ। ਟਕਾ ਚੁੱਕਿਆ, ਘਾਹ ਦੀ ਗੱਠ ਚੁੱਕੀ ਤੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਕੋਲ ਆਉਣ ਲੱਗਾ। ਬਾਦਸ਼ਾਹ ਨੇ ਰੋਕਿਆ ਕਿ ਇਹ ਸ਼ਾਹੀ ਹਕੂਮਤ ਦੀ ਤੌਹੀਨ ਹੈ ਕਿ ਬਾਦਸ਼ਾਹ ਦੇ ਸਾਹਮਣੇ ਰੱਖੀ ਹੋਈ ਚੀਜ਼ ਪਰਤ ਕੇ ਚੁੱਕ ਲੈਣੀ। ਘਾਹ ਤੇ ਟਕਾ ਨਾ ਚੁੱਕ, ਇਸ ਦੇ ਬਦਲੇ ਸੋਨਾ, ਇਸ ਦੇ ਬਦਲੇ ਹੀਰੇ ਤੇ ਮੋਹਰਾਂ ਦੇ ਸਕਦਾ ਹਾਂ, ਤੂੰ ਗੁਰੂ ਜੀ ਨੂੰ ਭੇਟ ਕਰੀਂ। ਸੋਨਾ, ਮੋਹਰਾਂ ਦੇਖ ਕੇ ਹੋ ਸਕਦਾ ਹੈ ਤੇਰੇ ਉੱਪਰ ਪ੍ਰਸੰਨਤਾ ਹੋਵੇ।

ਸਿੱਖ ਦੀਆਂ ਭਾਵਨਾਵਾਂ ਦੀ ਵਿਆਖਿਆ ਕੀ ਹੈ ? ਉਸਨੇ ਕਿਹਾ, ਨਹੀਂ ਬਾਦਸ਼ਾਹ, ਇਹ ਟਕਾ ਤੇ ਘਾਹ ਕੇਵਲ ਗੁਰੂ ਜੀ ਲਈ ਹੈ। ਉਸਨੇ ਕਿਹਾ, ਇਸ ਦੇ ਬਦਲੇ ਹੀਰੇ, ਮੋਤੀ ਤੁੱਛ ਹਨ। ਪ੍ਰਿੰਸੀਪਲ ਗੰਗਾ ਸਿੰਘ ਨੇ ਇਕ ਗੱਲ ਲਿਖੀ ਹੈ ਕਿ ਸਿੱਖ ਨੇ ਕਿਹਾ, ਬਾਦਸ਼ਾਹ ! ਮੁਗ਼ਲਾਂ ਦੇ ਰਾਜ ਤੋਂ ਪਹਿਲਾਂ ਇਸ ਧਰਤੀ ਉੱਪਰ ਕਿਸ ਦਾ ਰਾਜ ਸੀ ? ਉਸਨੇ ਕਿਹਾ ਕਿ ਦਿੱਲੀ ਦੇ ਤਖ਼ਤ 'ਤੇ ਜਿਸ ਦਾ ਵੀ ਰਾਜ ਸੀ, ਮੇਰੇ ਘਰ ਵਿਚ ਉਸ ਰਾਜ ਦੇ ਸਿੱਕੇ ਪਏ ਹਨ, ਕੀ ਤੇਰੇ ਰਾਜ ਵਿਚ ਉਹਨਾਂ ਦੀ ਮੋਹਰ ਚੱਲੇਗੀ ? ਮੁਗ਼ਲ ਬਾਦਸ਼ਾਹ ਬੋਲਿਆ ਕਿ ਮੁਗ਼ਲਾਂ ਦੇ ਰਾਜ ਵਿਚ ਮੁਗ਼ਲਾਂ ਦੀ ਮੋਹਰ ਚੱਲਦੀ ਹੈ, ਇਥੇ ਤਾਂ ਹੁਣ ਮੇਰੇ ਬਾਪ ਦੀ ਵੀ ਮੋਹਰ ਨਹੀਂ ਚੱਲਦੀ, ਮੇਰੇ ਨਾਮ ਦੀ ਮੋਹਰ ਚੱਲਦੀ ਹੈ। ਕਹਿਣ ਲੱਗਾ ਬਾਦਸ਼ਾਹ ! ਤੂੰ ਦੁਨੀਆਂ ਦੇ ਤਖ਼ਤ ਦਾ ਮਾਲਕ ਹੈਂ, ਉਹ ਦੀਨ ਦੇ ਤਖ਼ਤ ਦਾ ਵਾਰਿਸ ਹੈ। ਜੇ ਦੁਨੀਆਂ ਦੇ ਇਕ ਬਾਦਸ਼ਾਹ ਦੀ ਮੋਹਰ ਰਾਜ ਪਲਟੇ ਤੋਂ ਬਾਅਦ ਦੂਜੇ ਬਾਦਸ਼ਾਹ ਦੇ ਰਾਜ ਵਿਚ ਨਹੀਂ ਚੱਲ ਸਕਦੀ, ਤਾਂ ਜਿੱਥੇ ਪ੍ਰੇਮ ਨਾਲ ਟਕਾ ਤੇ ਭਾਵਨਾ ਨਾਲ ਘਾਹ ਦੀ ਗੱਠ ਨੇ ਪ੍ਰਵਾਨ ਹੋ ਜਾਣਾ ਹੈ, ਉਥੇ ਸਾਰੇ

ਹਿੰਦੁਸਤਾਨ ਦਾ ਰਾਜ ਵੀ ਨਹੀਂ ਚੱਲ ਸਕਦਾ। ਉਥੇ ਭਾਵਨਾ ਤੇ ਸ਼ਰਧਾ ਹੈ। ਜਹਾਂਗੀਰ ਦਾ ਅੰਦਰ ਕੰਬਿਆ ਤੇ ਸੋਚਣ ਲੱਗਾ ਕਿ ਜਿਸ ਘਾਹ ਖੋਤਰਣ ਵਾਲੇ ਸਿੱਖ ਦੇ ਜਜ਼ਬਾਤ ਇੰਨੇ ਉੱਚੇ ਹਨ ਤਾਂ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪਿੱਛੇ ਚੱਲਣ ਵਾਲੇ ਲੱਖਾਂ ਸਿੱਖਾਂ ਦੇ ਜਜ਼ਬਾਤ ਕਿਹੋ ਜਿਹੇ ਹੋਣਗੇ।

ਹਜ਼ੂਰ ਨੇ ਤਖ਼ਤ ਦੀ ਸਿਰਜਣਾ ਕੀਤੀ ਤਾਂ ਸੱਚੀ ਸਰਕਾਰ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕੀਤਾ ਗਿਆ। ਉਥੇ 52 ਰਾਜੇ ਹੀ ਕਿਉਂ ਹਨ ? ਉਥੇ ਆਮ ਬੰਦਾ ਕੈਦੀ ਕਿਉਂ ਨਹੀਂ ? ਜੇ ਆਮ ਬੰਦਾ ਕੈਦੀ ਹੈ ਤਾਂ ਹਜ਼ੂਰ ਨੇ ਇਕੱਲਾ ਰਾਜਿਆਂ ਨੂੰ ਪੱਲਾ ਕਿਉਂ ਫੜਾ ਕੇ ਬਾਹਰ ਲਿਆਂਦਾ ? ਆਮ ਬੰਦਾ ਕਿਉਂ ਨਾ ਨਿਕਲਿਆ ਹੋਵੇਗਾ ? ਉਹ ਆਮ ਕੈਦੀਆਂ ਦਾ ਕਿਲ੍ਹਾ ਨਹੀਂ ਸੀ। ਜਿਨ੍ਹਾਂ ਕੋਲੋਂ ਹਕੂਮਤ ਨੂੰ ਅੰਦਰ ਦਾ ਖ਼ਤਰਾ ਮਹਿਸੂਸ ਹੁੰਦਾ ਸੀ, ਉਹਨਾਂ ਰਾਜਿਆਂ ਨੂੰ ਉਸ ਕਿਲ੍ਹੇ ਵਿਚ ਬੰਦ ਕੀਤਾ ਜਾਂਦਾ ਸੀ। ਮਿੱਠਾ ਜ਼ਹਿਰ ਦੇ ਕੇ ਉਹਨਾਂ ਨੂੰ ਹੌਲੀ-ਹੌਲੀ ਹੱਡੀਆਂ ਰਗੜ ਰਗੜ ਕੇ ਉਹਨਾਂ ਦੀ ਮੌਤ ਹੁੰਦੀ ਸੀ। ਸੱਚੀ ਸਰਕਾਰ ਜਿਸ ਦਿਨ ਗਵਾਲੀਅਰ ਗਏ, ਇਤਿਹਾਸ ਕਹਿੰਦਾ ਹੈ ਕਿ ਜ਼ਹਿਰੀਲੀ ਪੁਸ਼ਾਕ ਹਜ਼ੂਰ ਨੂੰ ਭੇਜੀ ਗਈ। ਪਰ ਸੱਚੇ ਪਾਤਿਸ਼ਾਹ ਜੀ ਦੇ ਦਰੋਗੇ ਨੇ ਦਰਸ਼ਨ ਕਰਕੇ ਪ੍ਰਭਾਵਿਤ ਹੋ ਕੇ ਕਿਹਾ, ਸੱਚੇ ਪਾਤਿਸ਼ਾਹ ! ਇਹ ਜ਼ਹਿਰੀਲੀ ਪੁਸ਼ਾਕ ਆਪ ਲਈ ਹੈ। ਨਾਲ ਉਸ ਨੇ ਦੱਸ ਦਿੱਤਾ ਕਿ ਇਥੇ ਭੋਜਨ ਵਿਚ ਜ਼ਹਿਰ ਤੱਕ ਮਿਲਾਇਆ ਜਾਂਦਾ ਹੈ। ਹਜ਼ੂਰ ਨੇ ਭੋਜਨ ਸਵੀਕਾਰ ਨਹੀਂ ਕੀਤਾ। ਕਿਲ੍ਹੇ ਵਿਚ ਗਏ, ਰਾਜੇ ਮਾਯੂਸ ਸਨ। ਸੱਚੇ ਪਾਤਿਸ਼ਾਹ ਨੂੰ ਦੇਖ ਕੇ ਉਹਨਾਂ ਮਾਯੂਸ ਚਿਹਰਿਆਂ 'ਤੇ ਖੇੜਾ ਆ ਗਿਆ। ਡੁੱਬਦਿਆਂ ਹੋਇਆਂ ਨੂੰ ਆਸ ਲੱਗੀ ਕਿਨਾਰੇ ਲੱਗਣ ਦੀ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਿਸ਼ਾਹ ਜੀ ਨੇ ਬਾਣੀ, ਸ਼ਬਦ, ਕੀਰਤਨ ਦਾ ਪ੍ਰਵਾਹ ਚਲਾਇਆ। ਮੁਰਝਾਇਆਂ ਹੋਇਆਂ ਵਿਚ ਪਰਤ ਕੇ ਜ਼ਿੰਦਗੀ ਆ ਗਈ। ਇਥੇ ਇਕ ਬਜ਼ੁਰਗ ਜਿਨ੍ਹਾਂ ਨੂੰ ਅਸੀਂ ਸਤਿਕਾਰ ਯੋਗ ਧੰਨ ਬਾਬਾ ਬੁੱਢਾ ਸਾਹਿਬ ਜੀ ਕਹਿੰਦੇ ਹਾਂ, ਉਹ ਮਹਾਂਪੁਰਖ ਪੰਜਾਬ ਦੀ ਧਰਤੀ ਤੋਂ ਤੁਰੇ। ਉਹਨਾਂ ਨੇ ਗਵਾਲੀਅਰ ਦੇ ਕਿਲ੍ਹੇ ਵੱਲ ਰੁਖ਼ ਕੀਤਾ। ਰਾਤ ਨੂੰ ਜੱਲਦੀ ਹੋਈ ਮਸ਼ਾਲ ਲਈ, ਹੱਥ ਵਿਚ ਨਿਸ਼ਾਨ ਲਿਆ ਤੇ ਸ਼ਬਦ ਪੜ੍ਹਦੇ-ਪੜ੍ਹਦੇ ਇਸ ਪੰਜਾਬ ਦੀ ਧਰਤੀ ਤੋਂ ਗਵਾਲੀਅਰ ਜਾ ਪਹੁੰਚੇ। ਗਵਾਲੀਅਰ ਕਿਲ੍ਹੇ ਦੇ ਦਰਵਾਜ਼ੇ ਦੇ ਸਾਹਮਣੇ ਜਾ ਕੇ ਨਮਸਕਾਰ ਕਰਨੀ। ਹਕੂਮਤ ਦੇ ਲੋਕਾਂ ਨੇ ਦੇਖਿਆ ਤੇ ਪੁੱਛਿਆ ਕਿ ਤੁਸੀਂ ਇਸ ਕਿਲ੍ਹੇ ਦੀ ਪ੍ਰਕਰਮਾ ਕਰਕੇ ਮੱਥਾ ਕਿਉਂ ਟੇਕਦੇ ਹੋ ? ਉਥੋਂ ਦੇ ਇਸ ਬਜ਼ੁਰਗ ਮਹਾਂਪੁਰਸ਼ ਦੇ ਸ਼ਬਦ ਸਨ ਬਾਬਾ ਬੁੱਢਾ ਸਾਹਿਬ ਜੀ ਦੇ ਕਿ ਸੱਚੇ ਪਾਤਿਸ਼ਾਹ ਜੀ ਦਾ ਵਸੇਬਾ ਅੱਜ ਕੱਲ ਅੰਦਰ ਹੈ ਤੇ ਜਿੱਥੇ ਮੇਰਾ ਸੱਚਾ ਪਾਤਿਸ਼ਾਹ ਬੈਠਾ ਹੈ ਉਸ ਧਰਤੀ ਨੂੰ ਮੈਂ ਸਿਜਦਾ ਕਰਨ ਆਇਆ ਹਾਂ। ਸਤਿਕਾਰ ਯੋਗ ਬਾਬਾ ਬੁੱਢਾ ਸਾਹਿਬ ਉਸ ਅਸਥਾਨ 'ਤੇ ਪਹੁੰਚੇ ਤੇ ਪ੍ਰਕਰਮਾ ਕੀਤੀਆਂ।

ਇੱਧਰ ਸਾਈਂ ਮੀਆਂ ਮੀਰ ਨੇ, ਵਜ਼ੀਰ ਖ਼ਾਂ ਲਾਹੌਰੀਏ ਨੇ ਇਹਨਾਂ ਲੋਕਾਂ ਨੇ ਆਪਣੀ

ਪਹੁੰਚ ਕੀਤੀ। ਜਦੋਂ ਬਾਦਸ਼ਾਹ ਨੇ ਕਿਹਾ ਕਿ ਮੇਰੇ ਅੰਦਰ ਡਰ ਹੈ, ਮੇਰੇ ਅੰਦਰ ਭੈਅ ਹੈ, ਸਾਈਂ ਮੀਆਂ ਮੀਰ ਜੀ ਦੇ ਸ਼ਬਦ ਸਨ ਕਿ ਅੱਜ ਤੇਰੇ ਕੋਲ ਆਇਆ ਹਾਂ, ਦੁਬਾਰਾ ਮੈਂ ਕਦੀ ਤੇਰੇ ਕੋਲ ਦਿੱਲੀ ਨਹੀਂ ਆਵਾਂਗਾ। ਯਾਦ ਰੱਖੀਂ, ਤੇਰੇ ਅੰਦਰ ਨੂੰ ਕਦੀ ਸ਼ਾਂਤੀ ਨਹੀਂ ਮਿਲ ਸਕਦੀ। ਕਿਉਂ ? ਕਿਉਂਕਿ ਜਿਸ ਸ਼ਾਂਤੀ ਦੇ ਪੁੰਜ ਨੂੰ ਤੂੰ ਤਪਾਉਣਾ ਚਾਹਿਆ, ਉਹ ਤੱਤੀ ਤਵੀ 'ਤੇ ਵੀ ਨਾ ਤੱਪਿਆ। ਤੈਨੂੰ ਸ਼ਾਂਤੀ ਕਿੱਥੇ ਮਿਲ ਜਾਏਗੀ ? ਹੁਣ ਰੱਬ ਦੇ ਪਿਆਰਿਆਂ ਨੂੰ ਤੂੰ ਕੈਦ ਕਰਨ ਦਾ ਯਤਨ ਕਰਦਾ ਪਿਆ ਹੈਂ। ਉਸੇ ਸਮੇਂ ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਿਸ਼ਾਹ ਵੱਲ ਰਿਹਾਈ ਦੇ ਹੁਕਮ ਆ ਗਏ। ਪਹਾੜੀ ਰਾਜਿਆਂ ਨੇ, ਰਾਜਪੂਤ ਰਾਜਿਆਂ ਨੇ ਜਿਹਨਾਂ ਦੀ ਗਿਣਤੀ ਇਤਿਹਾਸ ਨੇ 52 ਦਿੱਤੀ ਹੈ, ਹੱਥ ਜੋੜ ਕੇ ਬੇਨਤੀ ਕੀਤੀ, ਸੱਚੇ ਪਾਤਿਸ਼ਾਹ ! ਅੱਜ ਕਿਲ੍ਹੇ ਵਿਚੋਂ ਜਾ ਰਹੇ ਹੋ ਤਾਂ ਸਾਨੂੰ ਵੀ ਕੱਢ ਕੇ ਲੈ ਜਾਇਉ। ਜੇ ਅੱਜ ਤੁਸੀਂ ਨਾ ਲੈ ਗਏ ਤਾਂ ਫਿਰ ਸਾਡੀਆਂ ਹੱਡੀਆਂ ਦੀ ਮੁੱਠ ਹੀ ਕਿਲ੍ਹੇ ਵਿਚੋਂ ਬਾਹਰ ਨਿਕਲੇਗੀ, ਜੀਉਂਦੇ ਜੀਅ ਅਸੀਂ ਆਪ ਨਹੀਂ ਕਿਲ੍ਹੇ ਵਿਚੋਂ ਨਿਕਲ ਸਕਦੇ। ਹਜ਼ੂਰ ਨੇ ਬਾਦਸ਼ਾਹ ਨੂੰ ਕਿਹਾ ਕਿ ਉੱਨੀ ਦੇਰ ਤੱਕ ਅਸੀਂ ਰਿਹਾਅ ਨਹੀਂ ਹੋਣਾ, ਕਿਲ੍ਹੇ ਤੋਂ ਬਾਹਰ ਨਹੀਂ ਨਿਕਲਣਾ ਜਿੰਨੀ ਦੇਰ ਤੱਕ ਇਹਨਾਂ ਰਾਜਿਆਂ ਨੂੰ ਰਿਹਾਅ ਨਹੀਂ ਕੀਤਾ ਜਾਂਦਾ। ਬਾਦਸ਼ਾਹ ਨੇ ਇਕ ਗੱਲ ਕਹੀ ਕਿ ਜਿਹੜੇ ਆਪ ਜੀ ਦੇ ਚੋਲੇ ਦੀਆਂ ਕਲੀਆਂ ਫੜਨਗੇ, ਉਹ ਕਿਲ੍ਹੇ ਤੋਂ ਬਾਹਰ ਨਿਕਲ ਸਕਦੇ ਹਨ।



ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਸੁੰਦਰ ਪੁਸ਼ਾਕ ਪਾਈ। ਇਹ ਰਾਜੇ ਜਿਨ੍ਹਾਂ ਕੋਲ ਤਾਕਤ ਸੀ, ਹਕੂਮਤ ਸੀ, ਅੱਜ ਕਿਲ੍ਹੇ ਤੋਂ ਜੇ ਮੁਕਤੀ ਹੋਣ ਲੱਗੀ ਤਾਂ ਗੁਰੂ ਨਾਨਕ ਸਾਹਿਬ ਜੀ ਦੇ ਚੋਲੇ ਦਾ ਪੱਲੂ ਫੜ ਕੇ ਹੋਈ ਸੀ। ਯਾਦ ਰੱਖੇ ਇਹ ਧਰਤੀ ਕਿ ਆਪਣੀ ਹਕੂਮਤ ਦਾ ਕਦੀ ਵੀ ਮਾਨ ਨਾ ਕਰੇ। ਜਿਸ ਦਿਨ ਇਸ ਉੱਪਰ ਮੁਸੀਬਤ ਆਉਂਦੀ ਹੈ ਤਾਂ ਗੁਰੂ ਨਾਨਕ ਦੇ ਘਰ ਦੇ ਚੋਲੇ ਤੋਂ ਬਿਨਾਂ ਉਸ ਦਾ ਪੱਲਾ ਫੜਨ ਤੋਂ ਬਿਨਾਂ ਕਦੀ ਵੀ ਪਾਰ ਉਤਾਰਾ ਨਹੀਂ ਹੋ ਸਕਦਾ। ਹਜ਼ੂਰ ਦਾ ਚੋਲਾ ਫੜਿਆ, ਕਿਲ੍ਹੇ ਤੋਂ ਬਾਹਰ ਆਏ। ਉਸ ਦਿਨ ਸਤਿਗੁਰੂ ਜੀ ਦੇ ਪਾਵਨ ਪਵਿੱਤਰ ਨਾਮ ਨਾਲ ਦਾਤਾ ਬੰਦੀਛੋੜ ਲੱਗਿਆ। ਦਾਤਾ ਬੰਦੀਛੋੜ ਕਹਿ ਕੇ ਰਾਜਿਆਂ ਨੇ ਥਾਂ-ਥਾਂ ਜਾ ਕੇ ਉਹਨਾਂ ਦੀ ਪੂਜਾ ਕੀਤੀ। ਸਤਿਗੁਰੂ ਕੱਪੜੇ ਦਾ ਪੱਲੂ ਫੜਾਉਂਦੇ ਹਨ ਤੇ ਕਿਲ੍ਹੇ ਤੋਂ ਬਾਹਰ ਕੱਢ ਦਿੰਦੇ ਹਨ। ਜੇ ਉਹ ਚਾਹੁਣ ਤਾਂ ਪੱਲਾ ਫੜਾ ਕੇ ਇਕੱਲਾ ਕਿਲ੍ਹੇ ਤੋਂ ਨਹੀਂ, ਸੰਸਾਰ ਵੀ ਇਕ ਕਿਲ੍ਹਾ ਹੈ, ਇਸ ਤੋਂ ਵੀ ਬਾਹਰ ਕੱਢ ਸਕਦੇ ਹਨ।

ਅੱਜ ਅਸੀਂ ਸਾਰੇ ਦਾਤਾ ਬੰਦੀ ਛੋੜ ਦੇ ਚਰਨਾਂ ਵਿਚ ਬੇਨਤੀ ਕਰੀਏ ਸੱਚੇ ਪਾਤਿਸ਼ਾਹ ! ਸਰੀਰ ਦੇ ਕਿਲ੍ਹੇ ਵਿਚ ਅੰਦਰ ਬੈਠੇ ਹੋ। ਤੁਸੀਂ ਅੱਜ ਕ੍ਰਿਪਾ ਕਰੋ, ਜਿਨ੍ਹਾਂ ਨੂੰ ਪੱਲੂ ਫੜਾ ਕੇ ਕਿਲ੍ਹੇ ਤੋਂ ਮੁਕਤ ਕੀਤਾ ਹੈ, ਸਾਨੂੰ ਵੀ ਸ਼ਬਦ ਦਾ ਪੱਲੂ ਫੜਾ ਕੇ, ਗੁਰਮਤਿ ਦਾ ਪੱਲਾ ਫੜਾ ਕੇ ਇਸ ਕਿਲ੍ਹੇ ਤੋਂ ਮੁਕਤ ਕਰ ਦਿਉ। ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਨੇ ਆਪਣੀ ਮੁਬਾਰਕ ਰਸਨਾ ਤੋਂ ਇਹ ਬਖ਼ਸ਼ਿਸ਼ ਕੀਤੀ-

*ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ॥*
*ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ॥*

(ਅੰਗ ੬੯੬)

ਹਜ਼ੂਰ ਨੇ ਇਹ ਵੀ ਕਿਹਾ-

*ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ॥*

ਬੰਦੀ ਛੋੜ ਦਾਤੇ ਦਾ ਪੱਲਾ ਫੜੋ-

*ਸਤਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ॥ ੧॥*

ਕਿਵੇਂ ਪੱਲਾ ਫੜਿਆ ਜਾਂਦਾ ਹੈ ?

*ਗੁਰਸਿਖ ਮੀਤ ਚਲਹੁ ਗੁਰ ਚਾਲੀ॥*
*ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥ ੧॥ ਰਹਾਉ॥*

(ਅੰਗ ੬੬੭)

ਪੱਲਾ ਉਹੀ ਫੜਨਗੇ ਜਿਨ੍ਹਾਂ ਦਾ ਹੋਰ ਕੋਈ ਆਸਰਾ ਨਹੀਂ। ਪੱਲਾ ਫੜਾਉਂਦਾ ਵੀ ਗੁਰੂ ਉਸਨੂੰ ਹੀ ਹੈ। ਪੱਲਾ ਉਹ ਫੜੇਗਾ ਜੋ ਗੁਰੂ ਦੇ ਬਚਨ ਮੰਨੇਗਾ। ਅਰਦਾਸ ਕਰੀਏ, ਸਤਿਗੁਰੂ ! ਅੰਦਰੋਂ ਜਕੜੇ ਪਏ ਹਾਂ ਵਿਸ਼ੇ-ਵਾਸ਼ਨਾਵਾਂ ਦੇ ਬੰਦਨ ਵਿਚ, ਕ੍ਰਿਪਾ ਕਰਕੇ ਸਾਨੂੰ ਇਹਨਾਂ ਬੰਦਨਾਂ ਤੋਂ ਮੁਕਤ ਕਰੋ। ਸਤਿਗੁਰੂ ਰਹਿਮਤ ਕਰਨ। ਇੰਨੀਆਂ ਬੇਨਤੀਆਂ ਸਵੀਕਾਰ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਆਤਮ ਰਸੁ ਜਿਹ ਜਾਨਿਆ

ਪਰਮ ਸਨਮਾਨ ਯੋਗ ਚਵਰ ਛੱਤਰ ਦੇ ਮਾਲਕ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

*ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ॥*
*ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ॥*

(ਅੰਗ ੨੫੨)

ਗੁਰਬਾਣੀ ਦੀ ਇਸ ਪੰਗਤੀ ਨੂੰ ਆਧਾਰ ਬਣਾ ਕੇ ਅਸੀਂ ਅੱਜ ਦੀ ਵਿਚਾਰਧਾਰਾ ਸ਼ੁਰੂ ਕਰਨੀ ਹੈ। ਹਜ਼ੂਰ ਦੀ ਅੰਮ੍ਰਿਤ ਬਾਣੀ ਵਿਚੋਂ ਜਿਸ ਨੇ ਆਤਮਾ ਦੇ ਰੱਸ ਨੂੰ ਮਾਣਿਆ ਹੈ, ਪ੍ਰਮਾਤਮਾ ਦੇ ਪ੍ਰੇਮ ਦੇ ਵਿਚ ਭਿੱਜ ਕੇ ਉਹ ਪ੍ਰਮਾਤਮਾ ਦਾ ਸੇਵਕ ਧੰਨਤਾ ਦੇ ਯੋਗ ਹੈ ਤੇ ਉਸ ਦਾ ਸੰਸਾਰ 'ਤੇ ਆਉਣਾ ਪ੍ਰਵਾਣ ਹੈ।

ਵੈਸੇ ਤਾਂ ਹਰ ਇਨਸਾਨ ਇਸ ਪੰਜ ਭੂਤਕ ਚੋਲੇ ਵਿਚ ਵਿਚਰਦਾ ਹੋਇਆ ਇਹਨਾਂ ਇੰਦਰਿਆਂ ਦੇ ਰਾਹੀਂ ਅਨੇਕਾਂ ਤਰ੍ਹਾਂ ਦਾ ਰੱਸ ਮਾਣਦਾ ਹੈ। ਉਹਨਾਂ ਰੱਸਾਂ ਨੂੰ ਮਾਣਨ ਵਾਲਾ ਮਨੁੱਖ ਦਾ ਆਪਣਾ ਮਨ ਹੈ। ਭਾਵੇਂ ਇਹ ਅੱਖਾਂ ਦੇ ਰਾਹੀਂ ਕੋਈ ਰੱਸ ਮਾਣਦਾ ਹੋਵੇ, ਭਾਵੇਂ ਇਹ ਕੰਨਾਂ ਦੇ ਰਾਹੀਂ ਕੋਈ ਰੱਸ ਮਾਣਦਾ ਹੋਵੇ, ਭਾਵੇਂ ਇਸ ਜ਼ਬਾਨ ਦੇ ਰਾਹੀਂ ਕੋਈ ਰੱਸ ਮਾਣੇ, ਪਰ ਅਸਲ ਵਿਚ ਇਹ ਹਰ ਇਕ ਇੰਦਰੇ ਵਿਚ ਮਾਣਨ ਵਾਲਾ ਰੱਸ ਤੇ ਇਸ ਦਾ ਸੰਬੰਧ ਸਾਡੇ ਮਨ ਦੇ ਨਾਲ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਇਹ ਮਨ ਕਿਵੇਂ ਇੰਦਰਿਆਂ ਵਿਚ ਵਿਆਪਕ ਹੋ ਕੇ ਰੱਸ ਮਾਣਦਾ ਹੈ, ਆਪਣੀ ਰਚਨਾ ਵਿਚ ਵਾਰਾਂ ਦੀ ਇਕ ਪਉੜੀ ਵਿਚ ਫ਼ੁਰਮਾਇਆ ਹੈ-

*ਅਖੀ ਅੰਦਰ ਦੇਖਦਾ ਸਭ ਚੋਜ ਵਿਡਾਣਾ।*
*ਕੰਨੀ ਸੁਣਦਾ ਸੁਰਤਿ ਕਰਿ ਆਖਾਣਿ ਵਖਾਣਾ।*
*ਜੀਭੈ ਅੰਦਰਿ ਬੋਲਦਾ ਬਹੁਤ ਸਾਦ ਲੁਭਾਣਾ।*
*ਹਥੀਂ ਕਿਰਤਿ ਕਮਾਂਵਦਾ ਪਗਿ ਚਲੈ ਸੁਜਾਣਾ।*

ਦੇਹੀ ਅੰਦਰਿ ਇਕੁ ਮਨੁ ਇੰਦ੍ਰੀ ਪਰਵਾਣਾ।
ਆਪੇ ਆਪਿ ਵਰੱਤਦਾ ਗੁਰਮੁਖਿ ਸੁਖੁ ਮਾਣਾ॥ ੧੮॥

(ਵਾਰ ੨, ਪਉੜੀ ੧੮)

ਕਹਿੰਦੇ ਹਨ ਇਕ ਮਨ ਸਾਰੀਆਂ ਇੰਦਰੀਆਂ ਵਿਚ ਵਿਆਪਕ ਹੈ। ਜਦੋਂ ਅਸੀਂ ਅੱਖਾਂ ਨਾਲ ਕਿਸੇ ਨੂੰ ਦੇਖਦੇ ਹਾਂ ਤਾਂ ਸ਼ਬਦ ਇਹ ਵਰਤਦੇ ਹਾਂ ਕਿ ਤੇਰੇ ਦਰਸ਼ਨ ਕਰਕੇ ਮਨ ਨੂੰ ਠੰਢ ਪੈ ਗਈ। ਜਦੋਂ ਅਸੀਂ ਕੰਨਾਂ ਨਾਲ ਕੋਈ ਸ਼ਬਦ ਸੁਣਦੇ ਹਾਂ ਤਾਂ ਉਸ ਸ਼ਬਦ ਨੂੰ ਸੁਣ ਕੇ ਅਸੀਂ ਕਹਿੰਦੇ ਹਾਂ ਕਿ ਅੱਜ ਇਹ ਸ਼ਬਦ ਸੁਣ ਕੇ ਮਨ ਨੂੰ ਆਨੰਦ ਆ ਗਿਆ। ਜਦੋਂ ਜ਼ਬਾਨ ਨਾਲ ਕੋਈ ਰੱਸ ਚੱਖਦੇ ਹਾਂ ਜਾਂ ਬੋਲਦੇ ਹਾਂ ਤਾਂ ਸ਼ਬਦ ਅਸੀਂ ਇਹੀ ਕਹਿੰਦੇ ਹਾਂ ਕਿ ਅੱਜ ਇਸ ਰੱਸ ਨੂੰ ਚੱਖ ਕੇ ਮੇਰੇ ਮਨ ਨੂੰ ਆਨੰਦ ਆ ਗਿਆ। ਇਸ ਦਾ ਮਤਲਬ ਕਿ ਦੇਖਦੀਆਂ ਅੱਖਾਂ ਹਨ, ਪਰ ਅਸਲ ਵਿਚ ਇਹਨਾਂ ਦੇ ਰੱਸ ਨੂੰ ਮਾਣਦਾ ਮਨ ਪਿਆ ਹੈ। ਸੁਣਦੇ ਕੰਨ ਹਨ, ਪਰ ਮਨ ਰੱਸ ਭੋਗਦਾ ਪਿਆ ਹੈ। ਬੋਲਦੀ ਜ਼ਬਾਨ ਹੈ, ਰੱਸ ਜ਼ਬਾਨ ਲੈਂਦੀ ਹੈ, ਪਰ ਅੰਦਰ ਦਾ ਇਹ ਆਨੰਦ ਮਨ ਤੱਕ ਪਹੁੰਚਾਉਂਦੀ ਪਈ ਹੈ। ਸਾਡਾ ਮਨ ਵੱਖ-ਵੱਖ ਇੰਦਰਿਆਂ ਦੇ ਰਾਹੀਂ ਅਨੇਕਾਂ ਰਸਾਂ ਨੂੰ ਮਾਣਦਾ ਹੈ। ਪਰ ਜਿਸ ਮਹਾਂਪੁਰਖ ਨੂੰ, ਜਿਸ ਸੰਤ ਸਿਪਾਹੀ ਨੂੰ ਆਪ ਯਾਦ ਕਰ ਰਹੇ ਹੋ, ਧੰਨ ਧੰਨ ਬਾਬਾ ਦੀਪ ਸਿੰਘ ਜੀ, ਗੁਰਮੁਖੋ ! ਉਹਨਾਂ ਨੇ ਆਪਣੇ ਹਰ ਇੰਦਰੇ ਦੇ ਰਾਹੀਂ ਕੇਵਲ ਪ੍ਰਮਾਤਮਾ ਦਾ ਰੱਸ, ਗੁਰੂ ਦੀ ਬਾਣੀ ਦਾ ਆਨੰਦ ਤੇ ਪ੍ਰਮੇਸ਼ਵਰ ਦੀ ਬੰਦਗੀ ਦਾ ਸੁਆਦ ਹੀ ਮਾਣਿਆ ਹੈ। ਜੇ ਉਹਨਾਂ ਨੇ ਅੱਖਾਂ ਨਾਲ ਦੇਖਿਆ ਤਾਂ ਸਰਬ-ਵਿਆਪਕ ਪ੍ਰਮੇਸ਼ਵਰ ਨੂੰ। ਜੇ ਕੰਨਾਂ ਨਾਲ ਸੁਣਿਆ ਤਾਂ ਉਸ ਪਰਮ ਪਿਤਾ ਪ੍ਰਮੇਸ਼ਵਰ ਦੇ ਸ਼ਬਦ ਨੂੰ। ਜੇ 51 ਸਾਲ ਦੇ ਕਰੀਬ ਦਮਦਮਾ ਸਾਹਿਬ ਦੀ ਧਰਤੀ 'ਤੇ ਰਸਨਾ ਨਾਲ ਪੜ੍ਹਿਆ ਤੇ ਗਾਇਆ, ਤਾਂ ਉਹ ਕੇਵਲ ਪਰੀਪੂਰਨ ਪ੍ਰਮਾਤਮਾ ਦੇ ਸ਼ਬਦ ਨੂੰ।

ਅੱਜ ਅਸੀਂ ਬਾਣੀ ਪੜ੍ਹਦੇ ਹਾਂ, ਕੀਰਤਨ ਸੁਣਦੇ ਹਾਂ ਜਾਂ ਸ਼ਬਦ ਦੀ ਵਿਚਾਰ ਕਰਦੇ ਹਾਂ ਤਾਂ ਕਈ ਵਾਰੀ ਰੱਸ ਵਾਲਾ ਸ਼ਬਦ ਪੜ੍ਹਦੇ ਹਾਂ, ਪਰ ਅੰਦਰ ਦਾ ਰੱਸ ਉਹ ਬਣਦਾ ਨਹੀਂ। ਹਾਲਾਂਕਿ ਸ਼ਬਦ ਬੇਰੱਸਾ ਨਹੀਂ ਤੇ ਕਦੀ ਇਹ ਸ਼ਬਦ ਕਹੀਏ ਵੀ ਨਾ ਕਿ ਗੁਰਬਾਣੀ ਵਿਚੋਂ ਰੱਸ ਨਹੀਂ ਆ ਰਿਹਾ। ਜਦੋਂ ਇਹ ਸ਼ਬਦ ਇਨਸਾਨ ਵਰਤਦਾ ਹੈ ਤਾਂ ਮਨ ਕਹਿੰਦਾ ਹੈ ਕਿ ਇਸ ਦਾ ਮਤਲਬ ਤੂੰ ਭਵਰਾ ਬਣ ਕੇ ਆ ਗਿਆ ਹੈਂ। ਕਮਲ ਫੁੱਲ ਵਿਚੋਂ ਸ਼ਾਇਦ ਸੁਗੰਧੀ ਗ਼ਾਇਬ ਹੋ ਗਈ ਹੈ। ਨਹੀਂ, ਗੁਰਬਾਣੀ ਵਿਚ ਤਾਂ ਰੱਸ ਹੈ, ਅਸਲ ਵਿਚ ਜਿਸ ਦਿਨ ਤੈਨੂੰ ਰੱਸ ਨਹੀਂ ਆ ਰਿਹਾ, ਸੱਚ ਜਾਣੀਂ, ਤੇਰੇ ਅੰਦਰ ਕੋਈ ਰੋਗ ਹੈ। ਬੀਮਾਰ ਹੋਇਆ ਬੰਦਾ ਮਿੱਠਾ ਵੀ ਖਾਏ, ਪ੍ਰਸ਼ਾਦਾ ਵੀ ਛੱਕੇ ਤਾਂ ਉਹ ਕਹਿੰਦਾ ਹੈ ਕਿ ਅੱਜ ਪ੍ਰਸ਼ਾਦੇ ਦਾ ਸੁਆਦ ਨਹੀਂ ਆਇਆ ਤੇ ਕੌੜਾ ਪ੍ਰਤੀਤ ਹੋ ਰਿਹਾ ਹੈ। ਬਾਕੀ ਘਰ ਦੇ ਜੀਆਂ ਨੇ ਵੀ ਪ੍ਰਸ਼ਾਦਾ ਛਕਿਆ ਹੈ, ਪਰ ਕਿਸੇ ਨੇ ਕੌੜਾ ਨਹੀਂ ਕਿਹਾ। ਯਾਦ ਰੱਖੋ, ਜਿਸ ਦੇ ਅੰਦਰ ਨੂੰ ਤਾਪ ਚੜ੍ਹਿਆ ਹੈ, ਪ੍ਰਸ਼ਾਦਾ ਕੌੜਾ ਉਸੇ ਨੂੰ ਲੱਗਦਾ ਹੈ। ਸ਼ਬਦ ਤਾਂ ਮਿੱਠਾ ਹੈ, ਪਰ ਜਿਸ ਦੇ ਅੰਦਰ ਵਾਸ਼ਨਾਵਾਂ ਦਾ,

ਵਿਕਾਰਾਂ ਦਾ ਬੁਖ਼ਾਰ ਹੋਵੇਗਾ, ਉਸ ਬੰਦੇ ਨੂੰ ਸ਼ਬਦ ਦਾ ਰੱਸ ਨਹੀਂ ਆਵੇਗਾ।

ਹਜ਼ੂਰ ਨੇ ਬਾਣੀ ਵਿਚ ਕਿਹਾ ਹੈ ਕਿ ਅੰਦਰ ਨੂੰ ਰੱਸ ਕਿਉਂ ਨਹੀਂ ਆਉਂਦਾ ? ਇਸ ਦਾ ਇਕ ਕਾਰਨ ਹੈ ਕਿ ਤੇਰਾ ਅੰਦਰ ਕਈ ਰੱਸਾਂ ਵਿਚ ਖਿੰਡਿਆ ਹੋਇਆ ਹੈ। ਪੜ੍ਹਦਾ ਤੂੰ ਸ਼ਬਦ ਹੈਂ, ਅੱਖਾਂ ਗੁਰਬਾਣੀ ਦੇ ਅੱਖਰ ਦੇਖਦੀਆਂ ਹਨ, ਪਰ ਮਨ ਤਾਂ ਅੱਖਰ ਦੇਖਦਾ ਹੋਇਆ ਵੀ ਰੱਸ ਕਿਸੇ ਬਾਜ਼ਾਰ ਵਿਚੋਂ ਮਾਣਦਾ ਪਿਆ ਹੈ। ਸੁਣਦਾ ਤੂੰ ਕੀਰਤਨ ਪਿਆ ਹੈਂ, ਪਰ ਸੱਚ ਜਾਣੀਂ, ਕੀਰਤਨ ਸੁਣਦਿਆਂ ਵੀ ਤੇਰਾ ਮਨ ਕੀਰਤਨ ਦਾ ਰੱਸ ਮਾਣਨ ਦੀ ਥਾਂ ਕਿਸੇ ਦੇ ਸੁਣੇ ਹੋਏ ਸ਼ਬਦ, ਕਿਸੇ ਦੇ ਕਹੇ ਹੋਏ ਬੋਲਾਂ ਦਾ ਰੱਸ ਪਿਆ ਮਾਣਦਾ ਹੈ। ਜ਼ਬਾਨ ਨਾਲ ਬੋਲਦੇ ਹਾਂ ਪਰ ਗੁਰਮੁਖੋ ! ਜ਼ਬਾਨ ਨਾਲ ਬੋਲ ਕੇ ਵੀ ਇਹ ਅੰਦਰ ਦਾ ਰੱਸ ਬਣਦਾ ਨਹੀਂ। ਹਜ਼ੂਰ ਨੇ ਕਿਹਾ ਕਿ ਇਸ ਦਾ ਕਾਰਨ ਹੈ-

*ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥*
*ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥*
*ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ॥*

(ਅੰਗ ੧੫)

ਇੰਨੇ ਤਾਂ ਤੇਰੇ ਸਰੀਰ ਨੂੰ ਰੱਸ ਚੰਬੜੇ ਪਏ ਹਨ ਤਾਂ ਪ੍ਰਮਾਤਮਾ ਦੇ ਨਾਮ ਦਾ ਰੱਸ ਕਿੱਥੋਂ ਆਵੇਗਾ। ਤੈਨੂੰ ਸੋਨੇ ਦਾ ਰੱਸ ਚੰਬੜਿਆ ਹੈ, ਤੈਨੂੰ ਖਾਣ ਦਾ ਰੱਸ ਚੰਬੜਿਆ ਹੈ, ਤੈਨੂੰ ਪਹਿਨਣ ਦਾ ਰੱਸ ਚੰਬੜਿਆ ਹੈ, ਤੈਨੂੰ ਚੰਗੀ ਅਸਵਾਰੀ ਦਾ ਰੱਸ ਚੰਬੜਿਆ ਹੈ, ਫਿਰ ਤੂੰ ਸ਼ਬਦ ਇਹ ਕਹਿੰਦਾ ਪਿਆ ਹੈਂ ਕਿ ਪਤਾ ਨਹੀਂ ਬਾਣੀ ਵਿਚੋਂ ਰੱਸ ਨਹੀਂ ਆ ਰਿਹਾ। ਜਿਹੜਾ ਸਰੀਰ ਇੰਨਾ ਖਿੰਡਾਅ ਵਿਚ ਹੋਵੇਗਾ, ਉਸ ਦੇ ਅੰਦਰ ਨੂੰ ਨਾਮ ਦਾ ਰੱਸ ਕਿਵੇਂ ਆਵੇਗਾ। ਇਹ ਰੱਸ ਬਣੇ ਕਿਵੇਂ ?

ਬਾਬਾ ਜੀ ਨੇ ਆਪਣੀ ਜ਼ਿੰਦਗੀ ਵਿਚ ਇਸ ਰੱਸ ਨੂੰ ਮਾਣਿਆ। ਅੱਜ ਹਰ ਇਕ ਦੀ ਜ਼ਬਾਨ 'ਤੇ ਇਹ ਸ਼ਬਦ ਹੈ-

*ਧੰਨ ਧੰਨ ਬਾਬਾ ਦੀਪ ਸਿੰਘ ਜੀ।*

ਇਹ ਸ਼ਬਦ ਕਹਿਣ ਵਿਚ ਹਰਜ ਵੀ ਕੋਈ ਨਹੀਂ। ਹੋ ਸਕਦਾ ਹੈ ਕਿ ਜਿਹੜੇ ਬਾਣੀ ਦੇ ਗਿਆਤਾ ਨਹੀਂ, ਉਹ ਸ਼ਬਦ ਕਹਿ ਦੇਣ ਕਿ ਦੇਖੋ ਜੀ ਗੁਰੂ ਦੀ ਥਾਂ 'ਤੇ ਸਿੱਖ ਨੂੰ ਧੰਨ ਧੰਨ ਸ਼ਬਦ ਕਿਉਂ ਕਹਿ ਦਿੱਤਾ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਨ ਵਾਲਿਓ ! ਇਕ ਤਾਂ ਪਰੀਪੂਰਨ ਪ੍ਰਮਾਤਮਾ ਨੂੰ ਬਾਣੀ ਵਿਚ ਧੰਨ ਧੰਨ ਕਿਹਾ ਹੈ, ਉਹ ਹੈ ਹੀ ਧੰਨਤਾ ਯੋਗ। ਦੂਜਾ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸਮਰੱਥ ਗੁਰੂ ਨੂੰ ਧੰਨ ਧੰਨ ਕਿਹਾ ਗਿਆ ਹੈ ਤੇ ਤੀਸਰਾ ਜਿਸਨੇ ਗੁਰਬਾਣੀ ਅਨੁਸਾਰ ਆਪਣੇ ਜੀਵਨ ਨੂੰ ਬਣਾ ਲਿਆ, ਜਿਹੜਾ ਖ਼ੁਦ ਬਾਣੀ ਦਾ ਰੂਪ ਬਣ ਗਿਆ, ਧੰਨ ਗੁਰੂ ਗ੍ਰੰਥ ਸਾਹਿਬ ਨੇ ਉਸ ਗੁਰਸਿੱਖ ਨੂੰ ਵੀ ਧੰਨ ਧੰਨ ਕਿਹਾ

ਹੈ। ਜਦੋਂ ਅਸੀਂ ਪੜ੍ਹਦੇ ਹਾਂ ਕਿ ਪ੍ਰਮਾਤਮਾ ਨੂੰ ਧੰਨ ਅਤੇ ਪ੍ਰਮਾਤਮਾ ਦੇ ਨਾਲ ਗੁਰੂ ਨੂੰ ਵੀ ਧੰਨ ਕਿਹਾ ਹੈ। ਹਜ਼ੂਰ ਦੇ ਹੀ ਬਚਨ ਆਉਂਦੇ ਹਨ-

*ਵਡਿਆਈ ਗੁਰਮੁਖਿ ਦੇਇ ਪ੍ਰਭੁ ਹਰਿ ਪਾਵੈ ਸੋਈ॥*
*ਗੁਰਮੁਖਿ ਨਾਨਕ ਆਰਾਧਿਆ ਸਭਿ ਆਖਹੁ ਧੰਨੁ ਧੰਨੁ ਧੰਨੁ ਗੁਰੁ ਸੋਈ॥*

(ਅੰਗ ੬੫੪)

ਗੁਰੂ ਨੂੰ ਧੰਨ ਕਹੋ। ਹਜ਼ੂਰ ਨੇ ਗੁਰੂ ਦੇ ਕੋਲ ਬੈਠੇ ਹੋਏ ਸਰੀਰਾਂ ਨੂੰ ਵੀ ਧੰਨ ਕਹਿ ਦਿੱਤਾ-

*ਧਨੁ ਧਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ ਮਿਲਿ ਜਨ ਨਾਨਕ ਨਾਮੁ ਪਰਗਾਸਿ॥*

(ਰਹਰਾਸਿ ਸਾਹਿਬ)

ਸਤਿਸੰਗਤ ਨੂੰ ਵੀ ਧੰਨ ਕਿਹਾ। ਹਜ਼ੂਰ ਦੀ ਬਾਣੀ ਵਿਚ ਗੁਰਸਿੱਖ ਨੂੰ ਵੀ ਧੰਨ ਕਿਹਾ ਗਿਆ ਹੈ। ਜਿਹੜਾ ਗੁਰੂ ਦੇ ਸ਼ਬਦ ਨਾਲ ਜੁੜਦਾ ਹੈ ਭਾਈ ਗੁਰਸਿੱਖੋ ! ਉਹ ਵੀ ਧੰਨ ਹੋ ਜਾਂਦਾ ਹੈ। ਕਈ ਵਾਰੀ ਅਸੀਂ ਕਹਾਂਗੇ ਕਿ ਧੰਨ ਸ਼ਬਦ ਕਹਿਣ ਨਾਲ ਕੀ ਹੋ ਜਾਏਗਾ ? ਅਸੀਂ ਦੁਨੀਆਂਦਾਰ ਕਿਸੇ ਬੰਦੇ ਦੀ ਸਲਾਹੁਤਾ ਕਰਾਂਗੇ। ਜਿੰਨਾ ਦੁਨੀਆਂਦਾਰ ਬੰਦੇ ਨੂੰ ਸਲਾਹਾਂਗੇ, ਅੰਦਰੋਂ ਥੋਥੇ ਤੇ ਹੋਲੇ ਪੈ ਜਾਵਾਂਗੇ ਤੇ ਜਿੰਨਾ ਗੁਰੂ ਦੀ ਕੋਈ ਸਿਫ਼ਤ ਸਾਲਾਹ ਕਰਾਂਗੇ ਤਾਂ ਗੁਰੂ ਆਪਣੇ ਜਿੰਨਾ ਵੱਡਾ ਕਰ ਲੈਂਦਾ ਹੈ। ਗੁਰੂ ਜੀ ਦੀ ਬਾਣੀ ਦੀ ਇਕ ਪਉੜੀ ਹੈ ਆਸਾ ਦੀ ਵਾਰ ਦੀ। ਅਸੀਂ ਮਹਾਂਪੁਰਸ਼ਾਂ ਨੂੰ ਧੰਨ ਕਹੀਏ, ਗੁਰੂ ਨੂੰ ਧੰਨ ਕਹੀਏ, ਇਸ ਧੰਨ ਕਹਿਣ ਨਾਲ ਸਾਨੂੰ ਕੀ ਮਿਲੇਗਾ ? ਧੰਨ ਗੁਰੂ ਨਾਨਕ ਸਾਹਿਬ ਜੀ ਨੇ ਬਚਨ ਕਿਹਾ ਕਿ ਭਾਈ ਗੁਰਸਿੱਖੋ ! ਗੁਰੂ ਜੀ ਨੂੰ ਜਿੰਨਾ ਵੀ ਵੱਡਾ ਕਹਿ ਕੇ ਸਾਲਾਹ ਸਕਦੇ ਹਾਂ, ਰੱਜ ਕੇ ਸਲਾਹਿਆ ਕਰੋ। ਕਿਉਂ ? ਜੇ ਗੁਰੂ ਨੂੰ ਧੰਨ ਕਹਾਂਗੇ, ਉਸ ਦੀ ਵਡਿਆਈ ਕਰਾਂਗੇ ਤੇ ਜਿੰਨੀਆਂ ਗੁਰੂ ਦੀਆਂ ਵਡਿਆਈਆਂ ਹਨ, ਉਹ ਸਿਫ਼ਤ ਕਰਨ ਵਾਲੇ ਦੇ ਅੰਦਰ ਆਪਣੇ ਆਪ ਪ੍ਰਵੇਸ਼ ਕਰ ਜਾਂਦੀਆਂ ਹਨ। ਹਜ਼ੂਰ ਦਾ ਬਚਨ ਹੈ-

*ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ॥*

ਉਸ ਦੀ ਸਿਫ਼ਤ ਕਰ, ਜਿਹੜਾ ਵੱਡਾ ਹੈ ਤੇ ਜੇ ਅਸੀਂ ਦੁਨੀਆਂ ਦੀ ਸਿਫ਼ਤ ਕਰਾਂਗੇ ਤਾਂ ਬਾਬਾ ਜੀ ਨੇ ਕਿਹਾ ਹੈ-

*ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ॥*
*ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ॥*

(ਅੰਗ ੭੫੫)

ਜਿਨ੍ਹਾਂ ਨੇ ਕੱਲ ਮਰ ਕੇ ਖ਼ਾਕ ਦੀ ਢੇਰੀ ਬਣ ਜਾਣਾ ਹੈ, ਮਿੱਟੀ ਦੀ ਢੇਰੀ ਬਣ ਜਾਣਾ ਹੈ, ਉਸ ਨੂੰ ਨਾ ਸਾਲਾਹ। ਜੇ ਵੱਡਾ ਕਰਕੇ ਸਲਾਹੁਣਾ ਹੈ ਤਾਂ ਗੁਰੂ ਨੂੰ ਵੱਡਾ ਕਹਿ, ਕਿਉਂਕਿ ਵੱਡੇ ਦੀ ਵਡਿਆਈ ਕਰਦਿਆਂ ਖ਼ੁਦ ਇਕ ਦਿਨ ਤੂੰ ਵੱਡਾ ਹੋ ਜਾਏਂਗਾ।

ਸਤਿਗੁਰੁ ਵਡਾ ਕਰਿ ਸਾਲਾਹੀਐ
ਜਿਸੁ ਵਿਚਿ ਵਡੀਆ ਵਡਿਆਈਆ॥
ਸਹਿ ਮੇਲੇ ਤਾ ਨਦਰੀ ਆਈਆ॥
ਜਾ ਤਿਸੁ ਭਾਣਾ ਤਾ ਮਨਿ ਵਸਾਈਆ॥

ਹੁਣ ਗੁਰੂ ਦੀਆਂ ਵਡਿਆਈਆਂ ਹਨ ਵੱਡੀਆਂ ਤੇ ਜਦੋਂ ਪ੍ਰਮਾਤਮਾ ਨੂੰ ਸਿੱਖ ਦੀ ਸਲਾਹੁਤਾ, ਸਿੱਖ ਦੀ ਵਡਿਆਈ ਕਰਨਾ ਚੰਗਾ ਲੱਗ ਗਿਆ ਤਾਂ ਉਹਨਾਂ ਨੇ ਗੁਰੂ ਦੀਆਂ ਸਾਰੀਆਂ ਵਡਿਆਈਆਂ ਸਿੱਖ ਦੇ ਵਿਚ ਪੈਦਾ ਕਰ ਦਿੱਤੀਆਂ।

ਜਾ ਤਿਸੁ ਭਾਣਾ ਤਾ ਮਨਿ ਵਸਾਈਆ॥
ਕਰਿ ਹੁਕਮੁ ਮਸਤਕਿ ਹਥੁ ਧਰਿ
ਵਿਚਹੁ ਮਾਰਿ ਕਢੀਆ ਬੁਰਿਆਈਆ॥
ਸਹਿ ਤੁਠੈ ਨਉ ਨਿਧਿ ਪਾਈਆ॥

(ਰਹਰਾਸਿ ਸਾਹਿਬ)

ਗੁਰੂ ਨੂੰ ਜਿਹੜਾ ਵੱਡਾ ਕਹਿੰਦਾ ਹੈ, ਉਹ ਸਲਾਹੁਤਾ ਕਰਨ ਵਾਲਾ ਖ਼ੁੱਦ ਵੱਡਾ ਬਣ ਜਾਂਦਾ ਹੈ। ਗੁਰੂ ਰਾਮਦਾਸ ਜੀ ਦੇ ਦਰਬਾਰ ਵਿਚ ਇਕ ਸਵੱਯੇ ਦਾ ਪਾਠ ਕੀਤਾ ਜਾਂਦਾ ਹੈ-

ਜਿਹ ਸਤਿਗੁਰ ਸਿਮਰੰਤ ਨਯਨ ਕੇ ਤਿਮਰ ਮਿਟਹਿ ਖਿਨੁ॥
ਜਿਹ ਸਤਿਗੁਰ ਸਿਮਰੰਥਿ ਰਿਦੈ ਹਰਿ ਨਾਮੁ ਦਿਨੋ ਦਿਨੁ॥
ਜਿਹ ਸਤਿਗੁਰ ਸਿਮਰੰਥਿ ਜੀਅ ਕੀ ਤਪਤਿ ਮਿਟਾਵੈ॥
ਜਿਹ ਸਤਿਗੁਰ ਸਿਮਰੰਥਿ ਰਿਧਿ ਸਿਧਿ ਨਵ ਨਿਧਿ ਪਾਵੈ॥
ਸੋਈ ਰਾਮਦਾਸੁ ਗੁਰੁ ਬਲ੍ਯ ਭਣਿ

ਜਿਸ ਗੁਰੂ ਨੂੰ ਚੇਤੇ ਕੀਤਿਆਂ ਅਗਿਆਨਤਾ ਦਾ, ਅੱਖਾਂ ਦਾ ਹਨੇਰਾ ਮਿਟ ਜਾਂਦਾ ਹੈ, ਜਿਸ ਗੁਰੂ ਨੂੰ ਚੇਤੇ ਕੀਤਿਆਂ ਅੰਦਰ ਦੀ ਤਪਸ਼ ਬੁੱਝ ਜਾਂਦੀ ਹੈ, ਜਿਸ ਗੁਰੂ ਨੂੰ ਚੇਤੇ ਕੀਤਿਆਂ ਨਾਮ ਦਾ ਰੰਗ ਹੋਰ ਚੜ੍ਹਦਾ ਹੈ, ਜਿਸ ਗੁਰੂ ਨੂੰ ਚੇਤੇ ਕੀਤਿਆਂ ਦੁਨੀਆਂ ਦੀਆਂ ਤਾਕਤਾਂ ਚਰਨਾਂ ਵਿਚ ਝੁਕ ਜਾਂਦੀਆਂ ਹਨ, ਮਹਾਰਾਜ ਉਸਨੂੰ ਸਿਮਰੀਏ ਕਿਵੇਂ ? ਅੱਗੇ ਭੱਟਾਂ ਨੇ ਬਚਨ ਕੀਤਾ, ਉਹ ਹੈ ਧੰਨ ਗੁਰੂ ਰਾਮਦਾਸ। ਜੇ ਗੁਰੂ ਨੂੰ ਕੋਈ ਧੰਨ ਕਹੇਗਾ ਤਾਂ ਗੁਰੂ ਨੂੰ ਧੰਨ ਕਹਿਣ ਵਾਲਾ ਪ੍ਰਮਾਤਮਾ ਤੱਕ ਪਹੁੰਚ ਜਾਂਦਾ ਹੈ।

ਸੋਈ ਰਾਮਦਾਸੁ ਗੁਰੁ ਬਲ੍ਯ ਭਣਿ ਮਿਲਿ ਸੰਗਤਿ ਧੰਨਿ ਧੰਨਿ ਕਰਹੁ॥
ਜਿਹ ਸਤਿਗੁਰ ਲਗਿ ਪ੍ਰਭੁ ਪਾਈਐ ਸੋ ਸਤਿਗੁਰੁ ਸਿਮਰਹੁ ਨਰਹੁ॥

(ਅੰਗ ੧੪੦੫)

ਉਸ ਗੁਰੂ ਨੂੰ ਧੰਨ ਕਹੋ ਜਿਸ ਨੂੰ ਧੰਨ ਕਹਿਣ ਦੇ ਨਾਲ ਪ੍ਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ। ਪ੍ਰਮਾਤਮਾ ਨੂੰ ਧੰਨ ਕਹਿਣਾ, ਗੁਰੂ ਨੂੰ ਧੰਨ ਕਹਿਣਾ ਤੇ ਤੀਸਰਾ ਜਿਸ ਗੁਰਸਿੱਖ ਨੇ ਆਪਣੀ ਜ਼ਿੰਦਗੀ ਵਿਚ ਸ਼ਬਦ ਦੀ ਕਮਾਈ ਕੀਤੀ ਹੈ, ਉਸ ਨੂੰ ਧੰਨ ਕਹਿਣ ਦੇ ਨਾਲ ਪ੍ਰਮਾਤਮਾ ਦੇ ਦਰ 'ਤੇ ਪ੍ਰਵਾਨ ਹੋ ਜਾਈਦਾ ਹੈ। ਪਤਾ ਨਹੀਂ ਕਿੰਨੇ-ਕੁ ਸੰਸਾਰ 'ਤੇ ਸਰੀਰ ਆਏ ਹਨ, ਪਰ ਸਾਰੇ ਪ੍ਰਵਾਨ ਨਹੀਂ ਹਨ। ਪ੍ਰਵਾਨ ਵੀ ਉਹ ਹਨ ਜਿਹੜੇ ਪ੍ਰਮਾਤਮਾ ਦੀ ਬੰਦਗੀ ਵਿਚ ਜੁੜੇ ਹਨ। ਉਸ ਤੋਂ ਬਿਨਾਂ ਸਰੀਰ ਆਉਂਦਾ ਹੈ ਤੇ ਸਮੇਂ ਦੇ ਨਾਲ ਉਮਰ ਭੋਗ ਕੇ ਚਲਾ ਜਾਂਦਾ ਹੈ। ਸਿਰਫ਼ ਆਪਣੇ ਘਰ ਦੀ ਚਾਰ ਦੀਵਾਰੀ ਤੱਕ ਸੀਮਤ ਹੈ। ਜਨਮ ਹੋਇਆ, ਮਾਪਿਆਂ ਨੇ ਪਾਲਿਆ, ਵਿਆਹ ਹੋਇਆ, ਬੱਚਿਆਂ ਦੀ ਪਰਵਰਿਸ਼ ਕੀਤੀ, ਮੌਤ ਹੋ ਗਈ ਤੇ ਲੋਕ ਅਰਥੀ ਚੁੱਕ ਕੇ ਬਾਹਰ ਚਲੇ ਗਏ। ਬਸ, ਇੰਨੀ ਕੁ ਬੰਦੇ ਦੀ ਘਰ ਦੀ ਚਾਰ ਦੀਵਾਰੀ ਦੀ ਯਾਤਰਾ ਹੈ। ਉਸ ਤੋਂ ਬਾਅਦ ਉਸ ਦੀ ਤਸਵੀਰ ਸਿਰਫ਼ ਇਕ ਪੀੜੀ ਤੱਕ ਘਰ ਦੀ ਦੀਵਾਰ ਨਾਲ ਟੰਗੀ ਰਹਿੰਦੀ ਹੈ। ਦੂਜੀ ਤੀਜੀ ਪੀੜੀ ਆਉਣ ਦੀ ਦੇਰ ਹੈ ਕਿ ਉਹ ਤਸਵੀਰ ਨੂੰ ਚੁੱਕ ਕੇ ਬਾਹਰ ਰੱਖ ਦਿੰਦੇ ਹਨ। ਘਰਦਿਆਂ ਨੂੰ ਪਤਾ ਵੀ ਨਹੀਂ ਕਿ ਇਹ ਤਸਵੀਰ ਕਿਸ ਦੀ ਹੈ। ਪਰ ਗੁਰਸਿੱਖੋ ! ਜਦੋਂ ਕੋਈ ਸ਼ਬਦ ਦੀ ਕਮਾਈ ਕਰਕੇ ਤੁਰਦਾ ਹੈ, ਪ੍ਰਮਾਤਮਾ ਦੀ ਬੰਦਗੀ ਕਰਕੇ ਤੁਰਦਾ ਹੈ ਤਾਂ ਜਿਸ ਅਸਥਾਨ 'ਤੇ ਬੰਦਗੀ ਕਰਦਾ ਹੈ ਤੇ ਜਿੰਨਾ ਸਮਾਂ ਉਹ ਜ਼ਮੀਨ ਰਹਿੰਦੀ ਹੈ, ਉਸ ਕਮਾਈ ਵਾਲੇ ਦਾ ਨਾਮ ਹਮੇਸ਼ਾਂ ਲਈ ਉਸ ਜ਼ਮੀਨ 'ਤੇ ਉਸ ਧਰਤੀ 'ਤੇ ਕਾਇਮ ਰਹਿੰਦਾ ਹੈ।



ਅਸੀਂ ਕਲਮ ਸ਼ਬਦ ਵਰਤਦੇ ਹਾਂ। ਕਲਮ ਸ਼ਬਦ ਤਿੰਨ ਥਾਵਾਂ 'ਤੇ ਹਮੇਸ਼ਾ ਵਰਤਿਆ ਜਾਂਦਾ ਹੈ। ਇਕ ਕਲਮ ਸ਼ਬਦ ਅਸੀਂ ਵਰਤਦੇ ਹਾਂ ਕਿ ਜਿਸ ਨਾਲ ਲਿਖਿਆ ਜਾਂਦਾ ਹੈ। ਦੂਜਾ ਅਸੀਂ ਕਲਮ ਸ਼ਬਦ ਵਰਤਦੇ ਹਾਂ ਕਿ ਕਿਸੇ ਫੁੱਲਦਾਰ ਪੇੜ ਨੂੰ, ਗੁਲਾਬ ਦੇ ਰੁੱਖ ਨੂੰ ਟਾਹਣੀਆਂ ਕੱਟ ਕੇ ਉਸ ਦੀ ਕਲਮ ਬਣਾਉਂਦੇ ਹਾਂ, ਉਸਨੂੰ ਕਲਮ ਕੀਤਾ ਜਾਂਦਾ ਹੈ। ਤੀਸਰਾ ਸ਼ਬਦ ਅਸੀਂ ਵਰਤਦੇ ਹਾਂ ਕਿ ਜਦੋਂ ਕੋਈ ਸ਼ਹਾਦਤ ਦਾ ਜਾਮ ਪੀਂਦਾ ਹੈ ਤਾਂ ਉਸ ਦੇ ਸੀਸ ਨੂੰ ਕਲਮ ਕੀਤਾ ਜਾਂਦਾ ਹੈ। ਜਿਹੜੇ ਤਿੰਨ ਕਲਮ ਸ਼ਬਦ ਹਨ, ਇਹਨਾਂ ਸ਼ਬਦਾਂ ਦੇ ਪਿੱਛੇ ਕਿੰਨੀ ਵੱਡੀ ਕੁਰਬਾਨੀ ਹੈ। ਪਹਿਲਾ ਕਲਮ ਸ਼ਬਦ ਹੈ। ਕਾਨੇ ਨਾਲ ਕਦੀ ਵੀ ਕਿਸੇ ਨੇ ਲਿਖਿਆ ਨਹੀਂ। ਯਾਦ ਰੱਖੋ, ਜਿੰਨੀ ਦੇਰ ਤੱਕ ਕਾਨਾ ਆਪਣਾ ਸਿਰ ਚਾਕੂ ਦੇ ਸਾਹਮਣੇ ਰੱਖਦਾ ਨਹੀਂ, ਉਸ ਦਾ ਸਿਰ ਕੱਟਣ ਤੋਂ ਬਿਨਾਂ ਕਦੀ ਕਲਮ ਨਹੀਂ ਬਣਦੀ ਤੇ ਜਿਸ ਦਿਨ ਸਿਰ ਕਟਾ ਲਏ ਪਿਆਰਿਓ ! ਉਸ ਦਿਨ ਕਲਮ ਬਣ ਜਾਂਦੀ ਹੈ। ਫਿਰ ਉਹੀ ਕਲਮ ਬਾਣੀ ਲਿਖਦੀ ਹੈ, ਉਹੀ ਕਲਮ ਇਤਿਹਾਸ ਲਿਖਦੀ ਹੈ। ਇਥੋਂ ਤੱਕ ਕਿ ਜਿਸ ਕਲਮ ਦੀ ਨੋਕ ਵਿਚੋਂ ਰੱਬ ਦੀ ਬਾਣੀ ਨਿਕਲੇ, ਮੇਰੇ ਗੁਰੂ ਨੇ ਉਸ ਕਲਮ ਨੂੰ ਵੀ ਧੰਨ ਕਹਿ ਦਿੱਤਾ। ਅਸੀਂ ਇਕ ਬਚਨ ਪੜ੍ਹਦੇ ਹਾਂ-

*ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ॥*

(ਅੰਗ ੧੨੯੧)

ਹੁਣ ਉਹ ਸ਼ਿਆਹੀ ਵੀ ਤੇ ਕਲਮ ਵੀ ਧੰਨ ਹੋ ਗਈ, ਪਰ ਯਾਦ ਰੱਖਿਉ, ਧੰਨ ਤਾਂ ਹੋਈ ਕਿਉਂਕਿ ਉਸ ਕਲਮ ਨੇ ਆਪਣਾ ਸਿਰ ਚਾਕੂ ਦੇ ਸਾਹਮਣੇ ਭੇਟ ਕੀਤਾ। ਬਾਬਾ ਦੀਪ ਸਿੰਘ ਜੀ ਨੇ ਆਪਣੇ ਹੱਥ ਵਿਚ ਕਲਮ ਫੜੀ ਤੇ ਉਸ ਮਹਾਂਪੁਰਸ਼ ਨੇ ਚਾਰ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਆਪਣੇ ਹੱਥਾਂ ਦੇ ਨਾਲ ਲਿਖੇ। ਇਹ ਵੀ ਮੰਨਿਆ ਜਾਂਦਾ ਹੈ ਕਿ ਉਹਨਾਂ ਨੇ ਅਰਬੀ ਵਿਚ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲਿਖਿਆ। ਚਾਰ ਸਰੂਪ ਉਹਨਾਂ ਨੇ ਕਲਮ ਫੜ ਕੇ ਲਿਖੇ ਤੇ ਉਸ ਕਲਮ ਵਿਚੋਂ ਨਿਕਲੇ ਹੋਏ ਅੱਖਰ, ਉਸ ਕਲਮ ਵਿਚੋਂ ਨਿਕਲੇ ਹੋਏ ਸ਼ਬਦ ਉਸ ਹੱਥ ਨੂੰ ਵੀ ਧੰਨ ਕਰ ਗਏ ਅਤੇ ਉਸ ਕਲਮ ਨੂੰ ਵੀ ਧੰਨ ਕਰ ਗਏ। ਅੱਖਰ ਲਿਖੇ ਤੇ ਆਉਣ ਵਾਲੀਆਂ ਪੀੜੀਆਂ ਅਗਵਾਈ ਲੈਂਦੀਆਂ ਹਨ ਤੇ ਅੱਜ ਵੀ ਅਸੀਂ ਸ਼ਬਦ ਵਰਤਦੇ ਹਾਂ ਕਿ ਇਹ ਪਾਵਨ ਪਵਿੱਤਰ ਸਰੂਪ ਧੰਨ ਬਾਬਾ ਦੀਪ ਸਿੰਘ ਜੀ ਦੇ ਹੱਥਾਂ ਦਾ ਲਿਖਿਆ ਹੋਇਆ ਹੈ। ਕਲਮ ਕਈ ਸਦੀਆਂ ਪਹਿਲਾਂ ਚੱਲੀ ਪਰ ਉਸ ਦੇ ਵਿਚੋਂ ਨਿਕਲੇ ਹੋਏ ਅੱਖਰ ਸਦੀਆਂ ਬਾਅਦ ਵੀ ਸਿੱਖ ਸੰਗਤ ਦੀ ਅਗਵਾਈ ਪਏ ਕਰਦੇ ਹਨ।

ਦੂਜਾ ਅਸੀਂ ਕਲਮ ਸ਼ਬਦ ਵਰਤਦੇ ਹਾਂ ਜਦੋਂ ਗੁਲਾਬ ਦਾ ਪੌਦਾ ਹੋਵੇ, ਗੁਲਾਬ ਦਾ ਬੂਟਾ ਫਲਿਆ ਹੈ, ਉਸ ਦੇ ਵਿਚੋਂ ਸੁਗੰਧੀ ਆਉਂਦੀ ਹੈ। ਜਦੋਂ ਹਰੀ ਜੜ੍ਹ ਵਾਲੇ ਦੀ ਟਾਹਣੀ ਨੂੰ ਵੀ ਕੋਈ ਕਲਮ ਕਰਦਾ ਹੈ ਤਾਂ ਚੇਤੇ ਰੱਖਿਉ, ਉਸ ਦੀਆਂ ਟਾਹਣੀਆਂ ਵਿਚ ਵੀ ਜੜ੍ਹਾਂ ਸਮਾਈਆਂ ਹਨ। ਉਹ ਕਹਿੰਦਾ ਹੈ, ਤਾਂ ਕੀ ਹੋਇਆ। ਤੂੰ ਮੇਰੀਆਂ ਟਾਹਣੀਆਂ ਕੱਟ ਕੇ ਕਲਮ ਜਿੱਥੇ ਮਰਜ਼ੀ ਲਾ ਦੇਈਂ, ਜਿੱਥੇ ਲਾਏਂਗਾ, ਮੈਂ ਇਸ ਵਰਗੇ ਹੋਰ ਰੁੱਖ ਪੈਦਾ ਕਰ ਦੇਵਾਂਗਾ। ਉਸ ਦੀ ਟਾਹਣੀ ਵਿਚ ਵੀ ਜੜ੍ਹ ਸਮਾਈ ਹੋਈ ਹੈ। ਕਿਉਂ ? ਕਿਉਂਕਿ ਉਸ ਦੇ ਨਾਲੋਂ ਆਇਆ ਹੈ ਜਿਸ ਦੀਆਂ ਜੜ੍ਹਾਂ ਧਰਤੀ ਵਿਚ ਸਮਾਈਆਂ ਹਨ। ਗੁਰਮੁਖੋ ! ਬੂਟੇ ਜੀਉਂਦੇ ਦੀ ਕਲਮ ਬਣੇ ਤਾਂ ਉਹ ਆਪਣੇ ਵਰਗੇ ਹੋਰ ਬੂਟੇ ਪੈਦਾ ਕਰ ਦਿੰਦੀ ਹੈ ਤੇ ਇਕੱਲੇ ਆਪਣੇ ਵਰਗੇ ਬੂਟੇ ਨਹੀਂ, ਉਸ ਦੀ ਇਕ ਇਕ ਟਹਿਣੀ ਅਨੇਕਾਂ ਬੂਟਿਆਂ ਨੂੰ ਪੈਦਾ ਕਰਨ ਦੀ ਸਮਰੱਥਾ ਰੱਖਦੀ ਹੈ। ਜਦੋਂ ਅੰਦਰੋਂ ਕਮਾਈ ਕਰਨ ਵਾਲਾ ਕੋਈ ਮਹਾਂਪੁਰਸ਼ ਚੱਲਦਾ ਹੈ ਤਾਂ ਇਕੱਲਾ ਉਸ ਦੀਆਂ ਜੜ੍ਹਾਂ ਹੀ ਨਹੀਂ, ਜਿਨ੍ਹਾਂ ਨੂੰ ਉਹ ਉਪਦੇਸ਼ ਦੇ ਜਾਂਦਾ ਹੈ, ਸੱਚ ਜਾਣੋ, ਉਸ ਦਾ ਉਪਦੇਸ਼ ਸੁਣਨ ਵਾਲੇ ਵੀ ਬੂਟੇ ਬਣ ਕੇ ਲੋਕਾਂ ਨੂੰ ਛਾਂ ਤੇ ਮਹਿਕ ਦੇਣ ਲੱਗ ਪੈਂਦੇ ਹਨ।

ਧੰਨ ਬਾਬਾ ਦੀਪ ਸਿੰਘ ਜੀ ਇਕ ਉਹ ਗੁਰਸਿੱਖੀ ਦਾ ਬੂਟਾ ਹਨ ਜਿਹੜੇ ਅੱਜ ਵੀ ਕਾਇਮ ਹਨ। ਸਿਰਫ਼ ਤੂੰ ਆਪਣੀ ਭਾਵਨਾ ਬਣਾ ਕੇ ਦੇਖ। ਤੂੰ ਕਿਸੇ ਵੀ ਮੁਕਾਮ 'ਤੇ ਸਿਰਫ਼ ਉਹਨਾਂ ਨੂੰ ਧੰਨ ਸ਼ਬਦ ਕਹਿ ਕੇ ਦੇਖੀਂ, ਉਹ ਮਹਾਂਪੁਰਸ਼ ਅੱਜ ਵੀ ਤੇਰੀ ਰਖਵਾਲੀ ਕਰਦੇ ਹਨ।

ਤੀਸਰਾ ਕਲਮ ਸ਼ਬਦ ਅਸੀਂ ਵਰਤਦੇ ਹਾਂ ਜਦੋਂ ਕੋਈ ਸ਼ਹਾਦਤ ਦਾ ਜਾਮ ਪੀਂਦਾ ਹੈ। ਅਸੀਂ ਕਹਿੰਦੇ ਹਾਂ ਕਿ ਇਸ ਦਾ ਸਿਰ ਕਲਮ ਕਰ ਦਿੱਤਾ ਗਿਆ। ਗੁਰਮੁਖੋ ! ਕਾਨੇ ਦੀ ਕਲਮ ਬਣੇ ਤਾਂ ਉਹ ਜਿਹੜੇ ਅੱਖਰ ਲਿਖ ਗਈ ਹੈ, ਉਹ ਸਦੀਆਂ ਤੱਕ ਚਾਨਣ ਦਿੰਦੇ ਹਨ। ਜੇ

ਗੁਲਾਬ ਦੇ ਕਲਮ ਦੀਆਂ ਟਾਹਣੀਆਂ ਨੂੰ ਕਲਮ ਕੀਤਾ ਜਾਏ ਤਾਂ ਉਹ ਸਦੀਆਂ ਤੱਕ ਬੂਟੇ ਪੈਦਾ ਕਰਦੀਆਂ ਹਨ ਤੇ ਜਿਹੜੇ ਸੱਚ ਨੂੰ ਕਮਾਉਣ ਵਾਲੇ ਦਾ ਸਿਰ ਕਲਮ ਕੀਤਾ ਜਾਏ ਤਾਂ ਰਹਿੰਦੀ ਦੁਨੀਆਂ ਤੱਕ ਉਸ ਅਸਥਾਨ ਤੋਂ ਅਨੇਕਾਂ ਲੋਕਾਂ ਨੂੰ ਜੀਵਨ ਦੀ ਰੌ ਮਿਲਦੀ ਰਹਿੰਦੀ ਹੈ, ਕਿਉਂਕਿ ਉਸ ਦੇ ਵਿਚ ਇੰਨੀ ਸਮਰੱਥਾ ਹੈ। ਜਿਨ੍ਹਾਂ ਮਹਾਂ ਪੁਰਸ਼ਾਂ ਨੇ ਆਪਣੇ ਜੀਵਨ ਨੂੰ ਕਮਾਇਆ, ਉਹਨਾਂ ਨੇ ਸ਼ਬਦ ਦਾ ਰੱਸ ਮਾਣਿਆ, ਉਹਨਾਂ ਨੇ ਬਾਣੀ ਦਾ ਰੱਸ ਮਾਣਿਆ। ਗੁਰਮੁਖੋ ! ਇਕੱਲੀ ਖੰਡੇ ਦੀ ਹੀ ਗੱਲ ਨਹੀਂ। ਕੀ ਸਿੱਖੀ ਦੀ ਇਸ ਪੈਦਾਇਸ਼ ਤੋਂ ਪਹਿਲਾਂ ਲੋਕ ਕਿਰਪਾਨਾਂ ਨਹੀਂ ਸਨ ਰੱਖਦੇ ? ਤਲਵਾਰਾਂ ਨਹੀਂ ਸਨ ਰੱਖਦੇ ? ਕੀ ਲੋਕਾਂ ਦੇ ਕੋਲ ਘੋੜੇ ਨਹੀਂ ਸਨ ? ਕੀ ਲੋਕਾਂ ਦੇ ਕੋਲ ਖੰਡੇ ਨਹੀਂ ਸਨ ? ਪਰ ਜਿਹੜੀ ਗੱਲ ਧੰਨ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਨੇ ਦਿੱਤੀ, ਇਕੱਲੀ ਤਲਵਾਰ ਨਹੀਂ ਫੜਾਈ, ਗੁਰਮੁਖੋ ! ਸਭ ਤੋਂ ਪਹਿਲਾਂ ਸ਼ਬਦ ਦੇ ਖੜਗ ਨਾਲ ਅੰਦਰ ਨੂੰ ਜਿੱਤਣ ਦੀ ਦਾਤ ਦਿੱਤੀ। ਜੇ ਅੰਦਰ ਹੀ ਨਹੀਂ ਜਿੱਤਿਆ ਗਿਆ ਤਾਂ ਬਾਹਰ ਦੀਆਂ ਫੋਕੀਆਂ ਗੱਲਾਂ ਦੇ ਨਾਲ ਕੀ ਬਣੇਗਾ। ਕਈ ਇਕੱਲੇ ਆਪਣੇ ਬਾਹੂ-ਬੱਲ ਦਾ ਹੀ ਹੰਕਾਰ ਕਰਦੇ ਹਨ। ਅੱਜ ਅਸੀਂ ਕਈ ਵਾਰੀ ਧਰਮ ਦੇ ਨਾਮ ਥੱਲੇ ਵੀ ਹੰਕਾਰ ਪਾਲੀ ਜਾਂਦੇ ਹਾਂ ਕਿ ਮੈਨੂੰ ਕਿਸੇ ਦੀ ਪ੍ਰਵਾਹ ਨਹੀਂ। ਮੇਰੀਆਂ ਬਾਹਾਂ ਵਿਚ ਬੜੀ ਤਾਕਤ ਹੈ। ਇਕੱਲੀਆਂ ਬਾਹਾਂ ਵਿਚ ਤਾਕਤ ਹੋਣ ਦਾ ਨਾਮ ਸਿੱਖੀ ਨਹੀਂ, ਜਿਨ੍ਹਾਂ ਬਾਹਾਂ ਵਿਚ ਤਾਕਤ ਹੈ, ਉਸ ਦਾ ਅੰਦਰ ਬੰਦਗੀ ਕਰਕੇ ਗੁਰੂ ਦੇ ਦਰ 'ਤੇ ਪ੍ਰਵਾਨ ਹੋਇਆ ਹੋਵੇ। ਅਸੀਂ ਰੋਜ਼ ਪੜ੍ਹਦੇ ਹਾਂ-

*ਸੁੱਧ ਸਿਪਾਹ ਦੁਰੰਤ ਦੁਬਾਹ ਸੁ ਸਾਜਿ ਸਨਾਹ ਦੁਰਜਾਨ ਦਲੈਂਗੇ॥*
*ਭਾਰੀ ਗੁਮਾਨ ਭਰੇ ਮਨ ਮੈਂ ਕਰ ਪਰਬਤ ਪੰਖ ਹਲੈ ਨ ਹਲੈਂਗੇ॥*
*ਤੋਰ ਅਰੀਨ ਮਰੋਰ ਮਵਾਸਨ ਮਾਤੇ ਮਤੰਗਨ ਮਾਨ ਮਲੈਂਗੇ॥*
*ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ ਤਜਾਗ ਜਹਾਨੁ ਨਿਦਾਨ ਚਲੈਂਗੇ॥*

(ਤ੍ਵਪ੍ਰਸਾਦਿ ਸ੍ਵੱਯੇ)

ਅਜਿਹਾ ਕੋਈ ਸੂਰਮਾ ਜੰਮੇਗਾ ਜਿਹੜਾ ਕਹੇ ਕਿ ਪਹਾੜ ਤਾਂ ਖੰਭ ਲਾ ਕੇ ਹਿੱਲ ਸਕਦਾ ਹੈ, ਪਰ ਮੈਂ ਪੈਰ ਨਹੀਂ ਛੱਡਾਂਗਾ। ਜਿਹੜਾ ਕਹੇ ਮੈਂ ਦੁਸ਼ਮਣ ਦੇ ਹਾਥੀਆਂ ਦੀ ਗਰਦਨ ਮੱਲ ਕੇ ਰੱਖ ਦੇਵਾਂਗਾ। ਗੁਰਮੁਖੋ ! ਇਕੱਲੀ ਸੂਰਮਗਤੀ ਨਹੀਂ, ਧੰਨ ਧੰਨ ਬਾਬਾ ਦੀਪ ਸਿੰਘ ਜੀ, ਜਿਨ੍ਹਾਂ ਮਹਾਂਪੁਰਸ਼ਾਂ ਨੇ ਸ਼ਬਦ ਦੀ ਕਮਾਈ ਕਰਕੇ ਪਹਿਲਾਂ ਆਪਣਾ ਅੰਦਰ ਜਿੱਤਿਆ। ਇਕੱਲਾ ਆਪਣਾ ਅੰਦਰ ਹੀ ਨਹੀਂ ਜਿੱਤਿਆ, ਉਹ ਮਹਾਂਪੁਰਸ਼ ਮੌਤ ਨੂੰ ਵੀ ਜਿੱਤ ਗਏ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਸਭ ਤੋਂ ਪਹਿਲਾਂ ਸ਼ਬਦ ਦੀ ਗੱਲ ਕਹੀ ਹੈ। ਜੇ ਅੰਦਰ ਨਾਮ ਦਾ ਰੱਸ ਨਹੀਂ ਤਾਂ ਗੁਰਮੁਖੋ ! ਮਰਨਾ ਵੀ ਪਰਵਾਨ ਨਹੀਂ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ ਕਿ ਅਨੇਕਾਂ ਲੋਕ ਮਰ ਗਏ, ਪਰ ਮਰਨਾ ਕਿਸੇ ਨੂੰ ਨਾ ਆਇਆ। ਮਹਾਰਾਜ ਮਰਨ ਦੀ ਵੀ ਕੋਈ ਜੁਗਤੀ ਹੁੰਦੀ ਹੈ ? ਮਰਨ ਦਾ ਸੰਬੰਧ ਤਾਂ ਇਸ ਦੇ ਨਾਲ ਹੈ ਜੇ ਅੰਦਰੋਂ

ਸੁਆਸ ਨਿਕਲੇ ਤਾਂ ਮਿੱਟੀ ਦੀ ਢੇਰੀ ਰਹਿ ਗਈ। ਕਹਿਣ ਲੱਗੇ ਨਹੀਂ, ਇਹ ਮਰਨ ਦਾ ਨਾਮ ਨਹੀਂ। ਮਰਨ ਦੇ ਅਰਥ ਹਨ, ਮਿੱਟੀ ਦੀ ਢੇਰੀ ਬਣਨ ਤੋਂ ਪਹਿਲਾਂ ਮਨੁੱਖ ਇੰਨੀ ਕੁ ਕਮਾਈ ਕਰ ਜਾਏ ਕਿ ਜਿਨ੍ਹਾਂ ਥਾਵਾਂ ਤੋਂ ਮਿੱਟੀ ਦੀ ਢੇਰੀ ਲੰਘੇ, ਉਸ ਦੇ ਚਰਨਾਂ ਵਿਚੋਂ ਵੀ ਨੂਰ ਨਿਕਲਣ ਲੱਗ ਪਏ। ਉਹ ਕਮਾਈ ਕੀ ਹੈ ? ਉਸਨੂੰ ਹਜ਼ੂਰ ਨੇ ਕਿਹਾ ਹੈ-

*ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ*

ਜਿਸ ਦੇ ਅੰਦਰ ਨੂੰ ਨਾਮ ਦਾ ਰੰਗ ਲੱਗਾ, ਜਿਸ ਦੇ ਅੰਦਰ ਨੂੰ ਬੰਦਗੀ ਦਾ ਰੰਗ ਲੱਗਾ।

*ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥*
*ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥ ੧॥*

ਮਹਾਰਾਜ ! ਇਹ ਰੰਗ ਲੱਗਦਾ ਕਿਵੇਂ ਹੈ ? ਮਹਾਰਾਜ ਜੀ ਨੇ ਕਿਹਾ-

*ਠਾਕੁਰੁ ਗਾਈਐ ਆਤਮ ਰੰਗਿ॥*

ਜਿਹੜਾ ਅੰਦਰੋਂ ਭਿੱਜ ਕੇ ਪ੍ਰਮਾਤਮਾ ਦੀ ਸਿਫ਼ਤ ਨੂੰ ਗਾਏਗਾ, ਉਸ ਦੇ ਅੰਦਰ ਨੂੰ ਇਹ ਰੰਗ ਲੱਗੇਗਾ।

*ਠਾਕੁਰੁ ਗਾਈਐ ਆਤਮ ਰੰਗਿ॥*
*ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ॥ ੧॥ ਰਹਾਉ॥*



(ਅੰਗ ੬੭੯)

ਜਿਨ੍ਹਾਂ ਨੇ ਪ੍ਰਮਾਤਮਾ ਦੀ ਬੰਦਗੀ ਕੀਤੀ, ਇਸ ਨਾਮ ਵਿਚੋਂ ਰੱਸ, ਇਸ ਵਿਚੋਂ ਆਨੰਦ ਕਿਵੇਂ ਆਵੇ ? ਧੰਨ ਗੁਰੂ ਨਾਨਕ ਸਾਹਿਬ ਜੀ ਨੇ ਜਿਵੇਂ ਅਸੀਂ ਘਰ ਰਸੋਈ ਵਿਚ ਭੋਜਨ ਤਿਆਰ ਕਰਦੇ ਹਾਂ ਤਾਂ ਕੋਈ ਚੀਜ਼ ਸਲੂਣੀ ਹੁੰਦੀ ਹੈ ਨਮਕੀਨ ਵਾਲੀ, ਕੋਈ ਚੀਜ਼ ਖੱਟੀ-ਮਿੱਠੀ ਹੁੰਦੀ ਹੈ, ਕਿਸੇ ਵਿਚ ਮਸਾਲਾ ਜ਼ਿਆਦਾ ਪਾਇਆ ਹੁੰਦਾ ਹੈ ਤੇ ਕੋਈ ਚੀਜ਼ ਇਕੱਲੀ ਮਿੱਠੀ ਹੁੰਦੀ ਹੈ। ਇਹੀ ਚਾਰ ਪੰਜ ਚੀਜ਼ਾਂ ਹਨ। ਸਾਡੇ ਘਰ ਦੀ ਰਸੋਈ ਵਿਚ ਮਿੱਠਾ ਹੈ, ਸਲੂਣਾ ਹੈ, ਖੱਟਾ-ਮਿੱਠਾ ਹੈ, ਕਿਤੇ ਚੰਗੇ ਮਸਾਲੇ ਪਾਏ ਹਨ, ਕਹਿਣ ਲੱਗੇ, ਇਹ ਤਾਂ ਬਾਹਰ ਦੇ ਰੱਸ ਹਨ। ਇਸ ਰਸੋਈ ਤੋਂ ਅੱਗੇ ਨਿਕਲ ਕੇ ਕਦੀ ਆਤਮ ਅਭਿਆਸ ਕਰਕੇ ਦੇਖੀਂ, ਤੇਰੇ ਅੰਦਰ ਨੂੰ ਵੀ ਇਹੋ ਜਿਹੇ ਰੱਸ ਆਉਣ ਲੱਗ ਪੈਣਗੇ। ਮਹਾਰਾਜ ਮਿੱਠਾ ਕਿਹੜਾ ਹੈ ? ਕਹਿਣ ਲੱਗੇ ਜਿਸ ਦਿਨ ਤੂੰ ਸ਼ਬਦ ਨੂੰ ਮੰਨ ਲਏਂਗਾ, ਮੰਨਣ ਵਾਲੇ ਮਿੱਠਾ ਚੱਖਦੇ ਹੁੰਦੇ ਹਨ। ਜੇ ਤੂੰ ਸੁਣੇਂਗਾ ਤਾਂ ਤੇਰੇ ਘਰ ਵਿਚ ਸਲੂਣਾ ਰੱਸ ਬਣ ਜਾਏਗਾ। ਜੇ ਤੂੰ ਜ਼ਬਾਨ ਤੋਂ ਬੋਲੇਂਗਾ ਤਾਂ ਖੱਟ-ਮਿੱਠਾ ਬਣ ਜਾਏਗਾ ਤੇ ਜਦੋਂ ਤੂੰ ਚਿੱਤ ਜੋੜ ਕੇ ਕੀਰਤਨ ਕਰੇਂਗਾ ਤਾਂ ਸੱਚ ਜਾਣੀ ਅੰਦਰ ਦਾ ਮਸਾਲਾ ਬਣ ਜਾਏਗਾ। ਹਜ਼ੂਰ ਨੇ ਕਿਹਾ ਇਹ ਰੱਸ ਹੈ। ਸ੍ਰੀ ਰਾਗ ਵਿਚ ਬਚਨ ਆਉਂਦਾ ਹੈ-

*ਸਭਿ ਰਸ ਮਿਠੇ ਮੰਨਿਐ*

(ਅੰਗ ੧੬)

ਜਿਸਨੇ ਸ਼ਬਦ ਮੰਨ ਲਿਆ, ਉਹ ਮਿੱਠੇ ਦੇ ਰੱਸ ਵਿਚ ਚਲਾ ਗਿਆ। ਮੰਨਣਾ ਬੜਾ ਮੁਸ਼ਕਲ ਹੈ। ਗੁਰਮੁਖੋ ! ਕਹਿਣਾ ਵੀ ਸੌਖਾ ਹੈ-

*ਆਖਣੁ ਸੁਨਣਾ ਪਉਣ ਕੀ ਬਾਣੀ*

(ਅੰਗ ੨੪)

ਆਖਣਾ ਤੇ ਸੁਣਨਾ ਮਾਨੋ ਇਸ ਤਰ੍ਹਾਂ ਹੈ ਜਿਵੇਂ ਪਵਣ ਦੀ ਆਵਾਜ਼ ਹੈ। ਸ਼ਾਂ-ਸ਼ਾਂ ਕਰਦਿਆਂ ਆਵਾਜ਼ ਨਿਕਲੀ। ਹਜ਼ੂਰ ਨੇ ਜਦੋਂ ਰੱਸ ਦੀ ਗੱਲ ਕੀਤੀ ਤਾਂ ਸਭ ਤੋਂ ਪਹਿਲੀ ਗੱਲ ਇਥੇ ਮਿੱਠੇ ਨੂੰ ਕਿਹਾ। ਇਹੀ ਕਾਰਨ ਹੈ ਕਿ ਜਦੋਂ ਅਸੀਂ ਭਾਣਾ ਸ਼ਬਦ ਵਰਤਦੇ ਹਾਂ ਤਾਂ ਉਸ ਦੇ ਨਾਲ ਮਿੱਠਾ ਸ਼ਬਦ ਵਰਤਦੇ ਹਾਂ, ਕਿਉਂਕਿ ਜਿਹੜਾ ਭਾਣਾ ਮੰਨ ਲੈਂਦਾ ਹੈ ਉਸ ਦੇ ਮੰਨਣ ਵਿਚ ਮਿਠਾਸ ਵੀ ਬੜੀ ਹੁੰਦੀ ਹੈ-

*ਤੇਰਾ ਕੀਆ ਮੀਠਾ ਲਾਗੈ॥*
*ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥*

(ਅੰਗ ੩੯੪)

*ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ॥*

ਸੁਣਨਾ ਸਲੂਣਾ ਰੱਸ ਹੈ-



*ਖਟ ਤੁਰਸੀ ਮੁਖਿ ਬੋਲਣਾ*

ਜ਼ਬਾਨ ਤੋਂ ਬੋਲਣਾ ਇਹ ਖੱਟ ਤੁਰਸ਼ੀ ਹੈ-

*ਮਾਰਣ ਨਾਦ ਕੀਏ॥*

ਮਾਰਨ ਦਾ ਅਰਥ ਹੈ ਮਸਾਲਾ। ਜਦੋਂ ਕੋਈ ਕੀਰਤਨ ਕਰਦਾ ਹੈ ਮਾਨੋ ਇਹ ਮਸਾਲਾ ਪੈ ਰਿਹਾ ਹੈ।

*ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ॥ ੧॥*
*ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥ਰਹਾਉ॥*

(ਅੰਗ ੧੬)

ਜੇ ਖੱਟਾ-ਮਿੱਠਾ ਸਲੂਣਾ ਚੱਖਣਾ ਹੈ ਤਾਂ ਸ਼ਬਦ ਦੀ ਅਗਵਾਈ ਵਿਚੋਂ ਚੱਖ। ਉਸ ਆਤਮ ਰੱਸ ਤੱਕ ਅਸੀਂ ਪਹੁੰਚਣਾ ਕਿਵੇਂ ਹੈ? ਭਾਵੇਂ ਮੇਰੀ ਅਵਸਥਾ ਕੋਈ ਨਹੀਂ ਪਰ ਅਸਲੀਅਤ ਹੈ ਕਿ ਗੁਰੂ ਦੀ ਹਜ਼ੂਰੀ ਵਿਚ ਸ਼ਬਦ ਮੰਨ ਲੈਣਾ ਚਾਹੀਦਾ ਹੈ। ਮਨ ਡਰਦਾ ਹੈ ਕਿ ਮਨਾ ! ਸੰਗਤ ਬਿਠਾਉਂਦੀ ਵੀ ਉੱਚਾ ਹੈ ਤੇ ਕੇਵਲ ਇਹ ਅਖੌਤੀ ਨਿਮਰਤਾ ਵਾਲੇ ਸ਼ਬਦ ਵੀ ਨਹੀਂ, ਪਰ ਇਕ ਭਰੋਸੇ ਨਾਲ ਤੁਰਦੇ ਹਾਂ ਕਿ ਦਾਤਾ ! ਹੋ ਸਕਦਾ ਹੈ ਕਿਤੇ ਗੱਲਾਂ

ਕਰਦਿਆਂ ਕਰਦਿਆਂ ਤੂੰ ਨਦਰ ਕਰੇਂ ਤਾਂ ਨਦਰ ਵਿਚੋਂ ਇਸ ਰੱਸ ਨੂੰ ਮਾਣ ਸਕਾਂ।

ਉਹ ਰੱਸ ਕਿਵੇਂ ਬਣੇਗਾ ? ਪ੍ਰਮਾਤਮਾ ਨੇ ਸਾਨੂੰ ਇਕ ਰਸਨਾ ਦਿੱਤੀ, ਜਿਸ ਨੂੰ ਅਸੀਂ ਜ਼ਬਾਨ ਕਹਿੰਦੇ ਹਾਂ। ਮੈਂ ਹਮੇਸ਼ਾ ਬੇਨਤੀ ਕਰਦਾ ਹਾਂ ਕਿ ਪ੍ਰਮਾਤਮਾ ਨੇ ਕੰਨ ਦੋ ਦਿੱਤੇ ਹਨ, ਨੱਕ ਦੀਆਂ ਨਾਸਿਕਾਵਾਂ ਦੋ ਦਿੱਤੀਆਂ ਹਨ, ਅੱਖਾਂ ਦੋ ਦਿੱਤੀਆਂ ਹਨ, ਪਰ ਇਸ ਮੂੰਹ ਆਲ੍ਹੇ ਵਿਚ ਜ਼ਬਾਨ ਕੇਵਲ ਇਕ ਦਿੱਤੀ ਹੈ। ਕਿਉਂ ? ਬਾਕੀ ਇੰਦਰੇ ਸਾਰੇ ਗਿਣਤੀ ਵਿਚ ਦੋ-ਦੋ ਹਨ। ਜ਼ਬਾਨ ਇਕ ਹੈ, ਪਰ ਇਹ ਕੰਮ ਕਈ ਕਰਦੀ ਹੈ। ਜਿਹੜੇ ਦੋ-ਦੋ ਹਨ, ਉਹ ਕੇਵਲ ਇਕੋ ਕੰਮ ਕਰਦੇ ਹਨ।

## *ਆਤਮ ਰਸੁ ਜਿਹ ਜਾਨਿਆ*

ਕੰਨ ਦੋ ਹਨ, ਇਹ ਸੁਣ ਸਕਦੇ ਹਨ ਪਰ ਕਦੀ ਬੋਲ ਨਹੀਂ ਸਕਦੇ। ਅੱਖਾਂ ਦੋ ਹਨ ਪਰ ਇਹ ਕੇਵਲ ਦੇਖ ਸਕਦੀਆਂ ਹਨ, ਸੁਣ ਨਹੀਂ ਸਕਦੀਆਂ। ਨਾਸਿਕਾਵਾਂ ਦੋ ਹਨ, ਇਹ ਗੰਧ-ਸੁਗੰਧ ਜਾਣ ਸਕਦੀਆਂ ਹਨ, ਪਰ ਇਹ ਦੇਖ ਨਹੀਂ ਸਕਦੀਆਂ। ਪਰ ਪ੍ਰਮਾਤਮਾ ਨੇ ਜ਼ਬਾਨ ਇਕ ਦਿੱਤੀ ਹੈ ਪਰ ਕੰਮ ਕਈ ਕਰਦੀ ਹੈ। ਕਿਤੇ ਜੀਭ ਬਣ ਜਾਂਦੀ ਹੈ ਰਸਨਾ। ਕਿਤੇ ਬਣ ਜਾਂਦੀ ਹੈ ਜਿਹਵਾ। ਪਰ ਸੱਚ ਜਾਣੋ, ਇਹ ਜ਼ਬਾਨ ਕਿਤੇ ਕੈਂਚੀ ਬਣ ਕੇ ਵੀ ਚੱਲਦੀ ਹੈ, ਕਿਤੇ ਮਾਚਿਸ ਦੀ ਤੀਲੀ ਵੀ ਬਣ ਕੇ ਚੱਲਦੀ ਹੈ। ਜਿਸ ਉੱਪਰ ਰੱਬ ਮੇਹਰ ਕਰਦਾ ਹੈ, ਜ਼ਬਾਨ ਸੂਈ ਬਣ ਕੇ ਵੀ ਚੱਲ ਜਾਂਦੀ ਹੈ। ਜਦੋਂ ਅਸੀਂ ਜ਼ਬਾਨ ਰਸਨਾ ਨੂੰ ਵਰਤਦੇ ਹਾਂ ਤਾਂ ਦੇਖੋ ਇਹ ਤੀਲੀ ਕਦੋਂ ਬਣਦੀ ਹੈ ? ਜਦੋਂ ਆਪਣਾ ਅੰਦਰ ਭੁੱਜਿਆ ਹੋਵੇ ਤਾਂ ਬੰਦਾ ਕਿਸੇ ਦੂਜੇ ਦਾ ਅੰਦਰ ਜ਼ਰੂਰ ਸਾੜੇਗਾ। ਜੇ ਕਿਸੇ ਦਾ ਸ਼ਬਦ ਸੁਣ ਕੇ, ਜ਼ਬਾਨ ਦਾ ਅੱਖਰ ਸੁਣ ਕੇ ਅੰਦਰ ਸਾੜਾ ਪੈਦਾ ਹੋਵੇ ਤਾਂ ਚੇਤੇ ਰੱਖਿਓ, ਤੁਹਾਨੂੰ ਸਾੜਨ ਤੋਂ ਪਹਿਲਾਂ ਉਹ ਖ਼ੁੱਦ ਸੜਿਆ ਹੈ, ਕਿਉਂਕਿ ਮਾਚਿਸ ਦੀ ਤੀਲੀ ਕਿਸੇ ਦੇ ਘਰ ਨੂੰ ਅੱਗ ਬਾਅਦ ਵਿਚ ਲਾਉਂਦੀ ਹੈ, ਪਹਿਲਾਂ ਆਪਣਾ ਮੂੰਹ ਸਾੜਦੀ ਹੈ। ਜਿਸ ਦਿਨ ਇਹ ਕੈਂਚੀ ਬਣਦੀ ਹੈ ਤਾਂ ਯਾਦ ਰੱਖੋ, ਉਸ ਦਿਨ ਭਰਾਵਾਂ ਦੀਆਂ ਵੀ ਕੱਤਰਾਂ ਕਰ ਦਿੰਦੀ ਹੈ, ਪਿਉ ਪੁੱਤਰ ਦੀਆਂ ਵੀ ਕੱਤਰਾਂ ਕਰ ਦਿੰਦੀ ਹੈ। ਕੈਂਚੀ ਦਾ ਕੰਮ ਹੈ ਕੇਵਲ ਕੱਟਣਾ ਤੇ ਜਿਸ ਦਿਨ ਰੱਬ ਮੇਹਰ ਕਰੇ ਕਿਤੇ ਸ਼ਬਦ ਨਾਲ ਜੁੜ ਜਾਏ, ਉਸ ਦਿਨ ਸੂਈ ਬਣ ਜਾਂਦੀ ਹੈ। ਇਹੋ ਜਿਹੀ ਸੂਈ ਬਣ ਜਾਂਦੀ ਹੈ ਕਿ ਪਾਟਿਆਂ ਹੋਇਆਂ ਨੂੰ ਰੱਬ ਨਾਲ ਸੀਣ ਲੱਗ ਪੈਂਦੀ ਹੈ।

ਬਾਬਾ ਫ਼ਰੀਦ ਸਾਹਿਬ ਜੀ ਦੇ ਜੀਵਨ ਵਿਚ ਇਕ ਘਟਨਾ ਆਉਂਦੀ ਹੈ। ਗੋਸ਼ਟ ਬਾਬੇ ਫ਼ਰੀਦ ਦੀਆਂ ਸਾਖੀਆਂ ਹਨ। ਕਹਿੰਦੇ ਹਨ ਕਈ ਸਾਲਾਂ ਤੋਂ ਬੰਦਗੀ ਤੋਂ ਬਾਅਦ ਉਹ ਘਰ ਆਏ। ਜਦੋਂ ਘਰ ਆਏ ਤਾਂ ਕੇਸ ਸੁੱਕੇ ਸਨ, ਖ਼ੁਸ਼ਕ ਸਨ। ਮਾਂ ਨੇ ਆਵਾਜ਼ ਦੇ ਕੇ ਕਿਹਾ ਪੁੱਤਰ, ਲਿਆ ਤੇਰੇ ਕੇਸਾਂ ਨੂੰ ਮੈਂ ਘਿਉ ਲਾ ਦੇਵਾਂ ਤੇ ਕਹਿੰਦੇ ਹਨ ਕਿ ਘਿਉ ਲਿਆਂਦਾ ਗਿਆ। ਬਾਬੇ ਫ਼ਰੀਦ ਜੀ ਦੇ ਸਿਰ ਵਿਚ ਘਿਉ ਝੱਸਿਆ ਗਿਆ। ਝੱਸਦਿਆਂ ਨੀਂਦ ਆ ਗਈ। ਇੰਨੀ ਦੇਰ ਨੂੰ ਢੋਲ ਵੱਜਿਆ ਤੇ ਬਾਬਾ ਫ਼ਰੀਦ ਸਾਹਿਬ ਜੀ ਦੇ ਕੰਨਾਂ ਵਿਚ ਢੋਲ ਦੀ ਆਵਾਜ਼ ਪਈ।

ਅੱਖ ਖੁੱਲ੍ਹੀ ਤੇ ਮਾਂ ਨੂੰ ਪੁੱਛਦੇ ਹਨ ਅੰਮੀ ! ਇਹ ਢੋਲ ਕਿਸ ਦਾ ਵੱਜਦਾ ਪਿਆ ਹੈ ? ਦੇਖੋ ਮਾਂ ਕਿੰਨੀ ਕੁ ਅੰਦਰੋਂ ਭਿੱਜੀ ਹੋਵੇਗੀ ? ਬਾਬੇ ਫ਼ਰੀਦ ਦੀ ਮਾਂ ਇੰਨੀ ਅੰਦਰੋਂ ਭਿੱਜੀ ਹੈ ਕਿ ਜਦੋਂ ਉਹ ਪੁੱਛਦਾ ਹੈ ਮਾਂ, ਇਹ ਢੋਲ ਕਿੰਨ੍ਹਾਂ ਦਾ ਵੱਜਦਾ ਹੈ ? ਤਾਂ ਮਾਂ ਨੇ ਕਿਹਾ, ਪੁੱਤਰ, ਇਹ ਤੇਰੇ ਵੱਡੇ ਭਰਾ ਮੁਰੀਦ ਦਾ ਢੋਲ ਵੱਜਦਾ ਹੈ। ਮਾਂ, ਮੁਰੀਦ ਦਾ ? ਕਹਿਣ ਲੱਗੀ, ਉਸਨੇ ਇਕ ਚੱਕ ਬੰਨ੍ਹਿਆ ਹੈ, ਨਵਾਂ ਪਿੰਡ ਵਸਾਇਆ ਹੈ। ਉਸ ਕੋਲ ਰੁਪਈਆ ਬੜਾ ਹੈ, ਤਾਂ ਹੀ ਢੋਲ ਪਿਆ ਵੱਜਦਾ ਹੈ। ਇਕ ਤੂੰ ਹੈਂ ਜਿਹੜਾ ਇਕਾਂਤ ਵਿਚ ਰਹਿੰਦਾ ਹੈਂ। ਤੇਰੇ ਭਰਾ ਨੇ ਚੱਕ ਬੰਨ੍ਹਿਆ, ਢੋਲ ਵੱਜ ਰਿਹਾ ਹੈ। ਬਾਬਾ ਜੀ ਹੱਸ ਕੇ ਕਹਿਣ ਲੱਗੇ, ਮਾਂ, ਮੇਰਾ ਢੋਲ ਅਜੇ ਕਸੀਂਦਾ ਪਿਆ ਹੈ। ਇਹ ਮੁਰੀਦ ਦਾ ਢੋਲ ਕਿੰਨੀ ਦੂਰ ਤੋਂ ਵੱਜ ਰਿਹਾ ਹੈ ? ਕਹਿਣ ਲੱਗੀ, ਤਿੰਨ ਕੋਹਾਂ ਤੋਂ। ਅੰਮੀ ਇਸ ਦਾ ਢੋਲ ਵੱਜਿਆ ਹੈ, ਚੱਕ ਬੱਧਾ ਹੈ ਤੇ ਤਿੰਨ ਕੋਹਾਂ ਤੋਂ ਆਵਾਜ਼ ਸੁਣਾਈ ਦਿੰਦੀ ਹੈ ਤੇ ਜਿਸ ਦਿਨ ਤੇਰੇ ਫ਼ਰੀਦ ਪੁੱਤਰ ਦਾ ਢੋਲ ਵੱਜਿਆ, ਉਸ ਦੀ ਆਵਾਜ਼ ਤਿੰਨਾਂ ਲੋਕਾਂ ਵਿਚ ਸੁਣਾਈ ਦੇਵੇਗੀ। ਉਹ ਢੋਲ ਕਿਹੜਾ ਸੀ ? ਉਹ ਢੋਲ ਗੁਰਮੁਖੋ ਰੂਹਾਨੀਅਤ ਦਾ ਸੀ। ਭਾਈ ਸਾਹਿਬ ਸ਼ਬਦ ਪੜ੍ਹ ਰਹੇ ਸਨ। ਰਸਤੇ ਵਿਚ ਆਉਂਦਿਆਂ ਆਵਾਜ਼ ਪਈ-

*ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥*
*ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥*



(ਅੰਗ ੪੮੮)

ਮੈਂ ਅਸਲ ਅਰਜ਼ ਕਰਨੀ ਹੈ ਕਿ ਕਦੋਂ ਅੰਦਰ ਦਾ ਰੱਸ ਚੱਖਾਂਗੇ। ਭੌਲਿਆ, ਦੰਦ ਤੇਰੇ ਨਿਕਲ ਗਏ, ਪ੍ਰਮਾਤਮਾ ਨੇ ਤੇਰੇ ਘਰ ਵਿਚ ਰੋਟੀ ਫਿਰ ਵੀ ਦਿੱਤੀ ਹੈ। ਕਿੰਨਾ ਚੰਗਾ ਹੁੰਦਾ ਜੇਕਰ ਦੰਦ ਨਿਕਲਣ ਤੋਂ ਪਹਿਲਾਂ ਨਾਮ ਚੱਖ ਕੇ ਵੀ ਵੇਖ ਲੈਂਦਾ। ਤੇਰੀਆਂ ਅੱਖਾਂ ਦੀ ਜੋਤ ਚਲੀ ਗਈ, ਪ੍ਰਮਾਤਮਾ ਨੇ ਵੇਖਣ ਵਾਲੇ ਕੁਦਰਤ ਦੇ ਨਜ਼ਾਰੇ ਫਿਰ ਵੀ ਦਿੱਤੇ। ਕਿੰਨਾ ਚੰਗਾ ਹੁੰਦਾ, ਜੇ ਅੱਖਾਂ ਬੰਦ ਹੁੰਦੀਆਂ ਤੇ ਅੱਖਾਂ ਬੰਦ ਹੋਣ ਤੋਂ ਪਹਿਲਾਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਆਪਣੀਆਂ ਅੱਖਾਂ ਵਿਚ ਬੰਦ ਕਰ ਲੈਂਦਾ। ਕਿਸੇ ਨੇ ਕੈਂਚੀ ਲਿਆ ਕੇ ਦਿੱਤੀ। ਸੋਨੇ ਦਾ ਮੁੱਠਾ ਸੀ। ਬਾਬਾ ਫ਼ਰੀਦ ਸਾਹਿਬ ਜੀ ਨੂੰ ਕੈਂਚੀ ਫੜਾਈ। ਉਹਨਾਂ ਨੇ ਕੈਂਚੀ ਨੂੰ ਹੱਥ ਲਾਇਆ ਤੇ ਪਰ੍ਹਾਂ ਰੱਖ ਦਿੱਤੀ। ਕਹਿਣ ਲੱਗੇ, ਮੇਰੇ ਕਿਸ ਕੰਮ ? ਉਸਨੇ ਕਿਹਾ, ਦਰਵੇਸ਼ ! ਇਸ ਕੈਂਚੀ ਦਾ ਸੋਨੇ ਦਾ ਮੁੱਠਾ ਹੈ। ਜਦੋਂ ਫਿਰ ਅੱਗੇ ਕੀਤੀ ਤਾਂ ਹੱਥ ਨਾਲ ਕੈਂਚੀ ਪਰ੍ਹਾਂ ਕਰਕੇ ਕਹਿਣ ਲੱਗੇ, ਦਰਵੇਸ਼ਾਂ ਦੇ ਹੱਥ ਵਿਚ ਸੂਈਆਂ ਚੰਗੀਆਂ ਲੱਗਦੀਆਂ ਹਨ, ਕੈਂਚੀਆਂ ਨਹੀਂ। ਕਹਿੰਦਾ ਹੈ, ਕਿਉਂ ? ਕਹਿਣ ਲੱਗੇ, ਕੈਂਚੀ ਕਤਰਾ ਕਰਦੀ ਹੈ, ਸੂਈ ਕਤਰਾ ਹੋਏ ਕੱਪੜਿਆਂ ਨੂੰ ਫਿਰ ਜੋੜ ਦੇਂਦੀ ਹੈ। ਕੈਂਚੀ ਪੁਰਾਣੇ ਸਮੇਂ ਕੱਪੜੇ ਦੀ ਥੈਲੀ ਵਿਚ ਪਾ ਕੇ ਰੱਖਦੇ ਸਨ। ਇਹ ਕੱਟਣ ਵਾਲੀ ਕੈਂਚੀ ਕੱਪੜੇ ਵਿਚ ਢੱਕੀ ਜਾਂਦੀ ਹੈ ਪਰ ਸੂਈ ਇੰਨੀ ਪਰਉਪਕਾਰੀ ਹੈ ਕਿ ਆਪ ਕਦੀ ਕੱਪੜੇ ਵਿਚ ਲਿਪਟੀ ਨਹੀਂ, ਪਰ ਸੀਅ ਸੀਅ ਕੇ ਲੋਕਾਂ ਦੇ ਤਨ ਕੱਪੜੇ ਵਿਚ ਲਪੇਟੀ ਜਾਂਦੀ ਹੈ। ਯਾਦ ਰੱਖੀਂ, ਅੱਜ ਕੈਂਚੀ ਕੱਪੜੇ ਵਿਚ ਹੈ, ਸੂਈ 'ਤੇ ਕੋਈ ਕੱਪੜਾ ਨਹੀਂ, ਪਰ

ਜਿਸ ਦਿਨ ਇਸ ਕੈਂਚੀ ਤੇ ਸੂਈ ਦੀ ਵਰਤੋਂ ਕੀਤੀ ਜਾਂਦੀ ਹੈ ਤਾਂ ਕੈਂਚੀ ਨੂੰ ਕੱਟਣ ਤੋਂ ਬਾਅਦ ਦਰਜ਼ੀ ਪੈਰਾਂ ਦੇ ਥੱਲੇ ਰੱਖਦਾ ਹੈ, ਪਰ ਸੂਈ ਨੂੰ ਧਾਗੇ ਨਾਲ ਪਰੋ ਕੇ ਸੀਣ ਤੋਂ ਬਾਅਦ ਕਈ ਵਾਰੀ ਆਪਣੀ ਪੱਗ ਵਿਚ ਲਾ ਦਿੰਦਾ ਹੈ।

ਕਦੀ ਕੈਂਚੀ ਪੱਗ 'ਤੇ ਨਹੀਂ ਗਈ। ਜਿਨ੍ਹਾਂ ਦੀ ਜ਼ਬਾਨ ਕੈਂਚੀ ਬਣ ਕੇ ਚੱਲੇਗੀ ਯਾਦ ਰੱਖਿਉ, ਚਾਰ ਦਿਨ ਉਹਨਾਂ ਦੀ ਚੱਲ ਸਕਦੀ ਹੈ, ਪਰ ਚੇਤੇ ਰੱਖਿਉ, ਇਕ ਦਿਨ ਕੈਂਚੀ ਨੂੰ ਵਕਤ ਪੈਰਾਂ ਥੱਲੇ ਰੋਲ ਦੇਵੇਗਾ ਤੇ ਜਿਨ੍ਹਾਂ ਦੀ ਜ਼ਬਾਨ ਸੂਈ ਬਣ ਕੇ ਦੌੜੇਗੀ, ਵਕਤ ਆਏਗਾ, ਉਹ ਸਿਰਾਂ ਦੇ ਤਾਜ ਬਣ ਜਾਣਗੇ। ਕਿਉਂਕਿ ਜ਼ਬਾਨ ਨੇ ਸਾਡੀ ਸ਼ੁਰੂਆਤ ਕਰਨੀ ਹੈ।

ਆਤਮਕ ਰੱਸ ਤੱਕ ਜਾਣ ਤੋਂ ਪਹਿਲਾਂ ਇਸ ਸਰੀਰ ਤੋਂ ਗੱਲ ਸ਼ੁਰੂ ਕਰੀਏ। ਗੁਰਮੁਖੋ ! ਇਸ ਰਸਨਾ ਨਾਲ ਪ੍ਰਮਾਤਮਾ ਦੀ ਬੰਦਗੀ ਇਨਸਾਨ ਸ਼ੁਰੂ ਕਰੇ। ਦੇਖੋ, ਸਾਡਾ ਸੰਬੰਧ ਜਿਸ ਦਿਨ ਦਾ ਸੰਸਾਰ ਨਾਲ ਬਣਿਆ ਹੈ, ਇਸ ਜ਼ਬਾਨ ਕਰਕੇ ਬਣਿਆ ਹੈ, ਅੱਖਾਂ ਕਰਕੇ, ਕੰਨ ਕਰਕੇ ਨਹੀਂ। ਜਨਮ ਹੋਇਆ ਤਾਂ ਸਭ ਤੋਂ ਪਹਿਲਾਂ ਬੱਚੇ ਨੂੰ ਅੱਖਾਂ ਨਾਲ ਮਾਂ ਦੀ ਪਹਿਚਾਣ ਨਹੀਂ। ਕੰਨਾਂ ਕਰਕੇ ਮਾਂ ਦੇ ਬੋਲਾਂ ਦੀ ਕੋਈ ਪਹਿਚਾਣ ਨਹੀਂ। ਸਭ ਤੋਂ ਪਹਿਲਾਂ ਭੁੱਖ ਲੱਗੀ, ਮਾਂ ਦਾ ਦੁੱਧ ਚੁੰਘਿਆ ਤੇ ਉਹ ਦੁੱਧ ਚੁੰਘਾਣ ਵਾਲੀ ਮਾਂ ਸੀ। ਜਿਸ ਦਿਨ ਤੇਰੇ ਸਰੀਰ ਦਾ ਵਿਕਾਸ ਹੋਇਆ ਤੇ ਤੂੰ ਮੂੰਹ ਰਾਹੀਂ ਖ਼ੁਰਾਕ ਖਾਧੀ। ਜੇ ਆਤਮਾ ਦੇ ਰੱਸ ਨੂੰ ਜਾਣਨਾ ਚਾਹੁੰਦਾ ਹੈਂ ਤਾਂ ਜ਼ਬਾਨ ਤੋਂ ਜੱਪ ਸ਼ੁਰੂ ਕਰ।



ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਬਾਣੀ ਹੈ ਵੀ ਜਪੁ। ਜੇ ਜ਼ਬਾਨ ਨਾਲ ਮਾਂ ਦਾ ਦੁੱਧ ਸ਼ੁਰੂ ਕਰੇਂ ਤਾਂ ਤੂੰ 70 ਸਾਲ ਦੀ ਉਮਰ ਤੱਕ ਪਹੁੰਚਦਾ ਪਿਆ ਹੈਂ ਤੇ ਜੇ ਜ਼ਬਾਨ ਨਾਲ ਗੁਰੂ ਦਾ ਜੱਪ ਸ਼ੁਰੂ ਕਰੇਂ ਤਾਂ ਤੂੰ ਸੱਚਖੰਡਿ ਤੱਕ ਪਹੁੰਚ ਜਾਏਂਗਾ। ਪਰ ਕਰੀਏ ਕੀ, ਦੇਖੋ ਮੈਂ ਵੀ ਸ਼ਬਦ ਵਰਤੀ ਜਾ ਰਿਹਾ ਹਾਂ ਜ਼ਬਾਨ ਨਾਲ। ਇਹ ਘੰਟਿਆਂ ਬੱਧੀ ਨਿੰਦਿਆ ਕਰ ਸਕਦੀ ਹੈ, ਪਰ ਇਹ ਇਕ ਮਿੰਟ ਵੀ ਨਾਮ ਨਹੀਂ ਜੱਪ ਸਕਦੀ। ਗੁਰੂ ਅਰਜਨ ਸਾਹਿਬ ਜੀ ਨੇ ਇਕ ਬਚਨ ਕਿਹਾ ਹੈ–

*ਹੇ ਜਿਹਬੇ ਹੇ ਰਸਗੇ ਮਧੁਰ ਪ੍ਰਿਅ ਤੁਯੰ॥*

(ਅੰਗ ੧੩੫੯)

ਕਹਿੰਦੇ ਹਨ, ਹੇ ਜ਼ਬਾਨ ! ਹੇ ਰਸਨਾ ! ਹਰ ਚੀਜ਼ ਤੈਨੂੰ ਮਿੱਠੀ ਲੱਗਦੀ ਪਈ ਹੈ ਤਾਂ ਰੱਬ ਦਾ ਨਾਮ ਤੈਨੂੰ ਮਿੱਠਾ ਕਿਉਂ ਨਹੀਂ ਲੱਗਦਾ ਪਿਆ ?

*ਸਤ ਹਤੰ ਪਰਮ ਬਾਦੰ*

ਜਿਸ ਦਿਨ ਸਿਮਰਨ ਦੀ ਗੱਲ ਚੱਲਦੀ ਹੈ, ਤੇਰੀ ਮੌਤ ਹੁੰਦੀ ਹੈ ਤੇ ਜਿਸ ਦਿਨ ਝਗੜਿਆਂ ਦੀ ਗੱਲ ਚੱਲਦੀ ਹੈ, ਇਕ ਖਿਨ ਵਿਚ ਪੂਰੇ ਮਹੱਲੇ ਵਿਚ ਲਾਮਬੂ ਲਾ ਦੇਂਦੀ ਹੈਂ।

ਜੇ ਜ਼ਬਾਨ ਨਾਲ ਨਾਮ ਜਪਾਂਗੇ ਤਾਂ ਅੰਦਰ ਦਾ ਟਿਕਾਅ ਆਵੇਗਾ। ਜਿਸ ਦਿਨ ਅੰਦਰ ਦਾ ਟਿਕਾਅ ਆਇਆ, ਉਸ ਦਿਨ ਨਾਮ ਦੇ ਵਿਚੋਂ ਰੱਸ ਵੀ ਆਏਗਾ। ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ-

*ਰਸਨਾ ਗੁਣ ਗੋਪਾਲ ਨਿਧਿ ਗਾਇਣ॥*

ਕਿਵੇਂ ਰੱਸ ਆਏਗਾ?

*ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ॥੧॥ਰਹਾਉ॥*

(ਅੰਗ ੭੧੩)

ਹਜ਼ੂਰ ਨੇ ਕਿਹਾ-

*ਰਸਨਾ ਜਪੀਐ ਏਕੁ ਨਾਮ॥ ੧॥*
*ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ॥੧॥ਰਹਾਉ॥*
*ਕਟੀਐ ਤੇਰਾ ਅਹੰ ਰੋਗੁ॥*
*ਤੂੰ ਗੁਰ ਪ੍ਰਸਾਦਿ ਕਰਿ ਰਾਜ ਜੋਗੁ॥ ੧॥*

(ਅੰਗ ੨੧੧)



ਹਜ਼ੂਰ ਨੇ ਫੁਰਮਾਇਆ-

*ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ॥*
*ਕਹੁ ਨਾਨਕ ਸੁਨਿ ਰੇ ਮਨਾ ਪਰਹਿ ਨ ਜਮ ਕੈ ਧਾਮ॥*

(ਅੰਗ ੧੪੨੭)

ਤੂੰ ਰਸਨਾ ਨਾਲ ਪ੍ਰਮਾਤਮਾ ਦੀ ਬੰਦਗੀ ਸ਼ੁਰੂ ਕਰ। ਜੇ ਰਸਨਾ ਨਾਲ ਜੱਪਾਂਗੇ ਤਾਂ ਦੇਖੋ, ਜੋ ਬਾਣੀ ਨੇ ਕਿਹਾ ਹੈ, ਮੇਰੇ 'ਤੇ ਨਹੀਂ ਵਾਪਰਿਆ, ਤੁਹਾਡੇ ਉੱਪਰ ਨਹੀਂ ਵਾਪਰਿਆ, ਪਰ ਇਸ ਦਾ ਮਤਲਬ ਇਹ ਨਹੀਂ ਕਿ ਇਹ ਸਚਾਈ ਹੈ ਨਹੀਂ। ਕਿਉਂਕਿ ਜਦੋਂ ਅਸੀਂ ਬਾਣੀ 'ਤੇ ਤਰਕ ਸ਼ੁਰੂ ਕਰਦੇ ਹਾਂ ਤਾਂ ਉਸ ਦੇ ਪਿੱਛੇ ਸਾਡਾ ਆਪਣਾ ਜੀਵਨ ਨਹੀਂ ਹੁੰਦਾ। ਜੇ ਸ਼ਬਦ ਦੀ ਸਮਝ ਨਹੀਂ ਪੈ ਰਹੀ ਤਾਂ ਉਸ ਉੱਪਰ ਉਂਗਲ ਨਾ ਚੁੱਕ। ਅਰਦਾਸ ਕਰ। ਤੇਰੇ ਜੀਵਨ ਦਾ ਪੱਧਰ ਹੀ ਇੰਨਾ ਉੱਚਾ ਨਹੀਂ ਹੋਇਆ ਕਿ ਤੂੰ ਸ਼ਬਦ ਨੂੰ ਮਾਣ ਸਕੇਂ। ਬਜਾਏ ਇਸ ਦੇ ਇਹ ਕਹੇਂ ਕਿ ਅੱਜ ਦੇ ਸਮੇਂ ਵਿਚ ਇਹ ਸ਼ਬਦ ਕਿਵੇਂ ਢੁੱਕਦੇ ਹਨ। ਇਕ ਬਚਨ ਕਿ ਜਦੋਂ ਰਸਨਾ ਜੱਪਦੀ ਹੈ ਤਾਂ ਗੁਰੂ ਨਾਨਕ ਸਾਹਿਬ ਜੀ ਨੇ ਕਿਹਾ ਹੈ ਕਿ ਇਕ ਦਿਨ ਇਸ ਜ਼ਬਾਨ ਤੋਂ ਇਕ ਲੱਖ ਜ਼ਬਾਨ ਬਣੇਗੀ। ਇਕ ਲੱਖ ਤੋਂ ਇਹ ਜ਼ਬਾਨ ਵੀਹ ਲੱਖ ਬਣ ਜਾਏਗੀ। ਕਹਿਣ ਲੱਗੇ ਇਸ ਵੀਹ ਲੱਖ ਜ਼ਬਾਨ ਵਿਚੋਂ ਇਕ ਇਕ ਜ਼ਬਾਨ, ਇਕ ਇਕ ਜਿਹਵਾ ਲੱਖ ਲੱਖ ਵਾਰੀ ਪ੍ਰਮਾਤਮਾ ਨੂੰ ਪੁਕਾਰੇਗੀ ਤੇ ਤੂੰ ਇਕ ਹੋ ਜਾਏਂਗਾ। ਸੱਚ ਜਾਣੀ, ਆਤਮ ਰੱਸ ਦੀਆਂ ਮੰਜ਼ਿਲਾਂ

ਤੈਅ ਕਰਨ ਲਈ ਪੌੜੀਆਂ ਇਹ ਹੀ ਤੈਨੂੰ ਸਰ ਕਰਨੀਆਂ ਪੈਣਗੀਆਂ। ਹਜ਼ੂਰ ਨੇ ਫ਼ੁਰਮਾਇਆ ਹੈ–

*ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥*
*ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥*
*ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥*

(ਜਪੁ ਜੀ ਸਾਹਿਬ)

ਅਸੀਂ ਕਹਾਂਗੇ ਕਿ ਖ਼ਿਆਲ ਤਾਂ ਨਹੀਂ ਕਿ ਇਕ ਤੋਂ ਲੱਖ ਤੇ ਲੱਖ ਤੋਂ ਵੀਹ ਲੱਖ ? ਹਾਂ, ਜੱਪਣ ਵਾਲੇ ਗੁਰਮੁਖ ਦੱਸਦੇ ਹਨ ਕਿ ਜਦੋਂ ਕੋਈ ਅੰਦਰੋਂ ਭਿੱਜ ਕੇ ਨਾਮ ਜੱਪਦਾ ਹੈ ਤਾਂ ਕੋਈ ਦਿਨ ਮਾਲਕ ਅਜਿਹਾ ਲਿਆਉਂਦਾ ਹੈ ਕਿ ਇਕ ਵਾਰੀ ਜ਼ਬਾਨ ਤੋਂ ਕਹਿੰਦਾ ਹੈ ਵਾਹਿਗੁਰੂ ਤਾਂ ਉਸ ਦੇ ਰੋਮ ਰੋਮ ਵਿਚ ਝਰਨਾਟ ਛਿੜਦੀ ਹੈ। ਇਕ ਮੂੰਹ ਵਿਚ ਪਈ ਹੋਈ ਜ਼ਬਾਨ ਵਾਹਿਗੁਰੂ ਕਹਿੰਦੀ ਹੈ, ਸੱਚ ਜਾਣੋ, ਉਸ ਦਾ ਰੋਮ ਰੋਮ ਜ਼ਬਾਨ ਬਣ ਕੇ ਵਾਹਿਗੁਰੂ ਵਾਹਿਗੁਰੂ ਪੁਕਾਰਨ ਲੱਗ ਪੈਂਦਾ ਹੈ। ਜਿੰਨੇ ਰੋਮ ਹਨ, ਉੱਨੀਆਂ ਰਸਨਾ ਬਣ ਜਾਂਦੀਆਂ ਹਨ। ਇਥੋਂ ਤੱਕ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ ਗੁਰਮਤਿ ਨਾਮ ਅਭਿਆਸ ਦੇ ਸਬੰਧ ਵਿਚ ਇਕ ਸਤਰ ਲਿਖੀ ਹੈ ਭਾਈ ਵੀਰ ਸਿੰਘ ਜੀ ਬਾਰੇ। ਉਹ ਕਹਿੰਦੇ ਹਨ ਜਦੋਂ ਬਾਬਾ ਦੀਪ ਸਿੰਘ ਜੀ ਤੁਰੇ ਤਾਂ ਜਿਹੜਾ ਖੰਡਾ ਉਹਨਾਂ ਨੇ ਹੱਥ ਵਿਚ ਫੜਿਆ ਤਾਂ ਕਹਿੰਦੇ ਹਨ ਕਿ ਉਸ ਉੱਪਰ ਵੀ ਨਾਮ ਦੀਆਂ ਤਰੰਗਾਂ ਦਾ ਅਸਰ ਸੀ। ਹੋ ਸਕਦਾ ਹੈ ਕਿ ਤਰਕ ਕਰਨ ਵਾਲਾ ਕਹੇ, ਨਹੀਂ। ਇਹ ਲੋਹਾ ਜਿਸਨੂੰ ਅਸੀਂ ਸਰਬ ਲੋਹ ਸ਼ਬਦ ਵਰਤਦੇ ਹਾਂ, ਇਹ ਨਿਰਜਿੰਦ ਨਹੀਂ। ਜੇ ਨਿਰਜਿੰਦ ਹੋਵੇ ਤਾਂ ਇਸ ਦੇ ਵਿਚੋਂ ਬਿਜਲੀ ਦੀਆਂ ਤਰੰਗਾਂ ਕਿਉਂ ਨਿਕਲ ਜਾਂਦੀਆਂ ਹਨ। ਆਖ਼ਿਰ ਇਸ ਦੇ ਵਿਚ ਕੋਈ ਚੀਜ਼ ਹੈ। ਹੈ ਮੈਟਲ ਪਰ ਉਹ ਮੈਟਲ, ਉਹ ਲੋਹਾ ਇਹਨਾਂ ਤਰੰਗਾਂ ਨੂੰ ਅੱਗੇ ਸੰਚਾਰ ਕਰ ਰਿਹਾ ਹੈ। ਇਥੋਂ ਤੱਕ ਕਮਾਈ ਵਾਲੇ ਗੁਰੂ ਦੇ ਪੰਜ ਪਿਆਰੇ ਆਪਣੇ ਤਨ ਨਾਲ ਸਪਰਸ਼ ਕਰਕੇ ਸਰਬ ਲੋਹ ਦੇ ਖੰਡੇ ਨੂੰ ਤੇ ਬਾਟੇ ਨੂੰ ਹੱਥ ਨਾਲ ਫੜਦੇ ਹਨ ਤਾਂ ਸੱਚ ਜਾਣੋ, ਉਹਨਾਂ ਦੇ ਸਰੀਰ ਦੀਆਂ ਤਰੰਗਾਂ, ਉਹਨਾਂ ਦੇ ਤਨ ਵਿਚੋਂ ਨਿਕਲੀਆਂ ਰੂਹਾਨੀਅਤ ਦੀਆਂ ਕਿਰਨਾਂ ਉਸ ਲੋਹੇ ਦੇ ਰਾਹੀਂ ਪਾਣੀ ਉੱਤੇ ਵੀ ਅਸਰ ਕਰ ਜਾਂਦੀਆਂ ਹਨ। ਇਸੇ ਕਾਰਨ ਅਸੀਂ ਕੱਚ ਦਾ ਭਾਂਡਾ ਨਹੀਂ ਵਰਤਦੇ।

ਅੰਮ੍ਰਿਤ ਤਿਆਰ ਕਰਦਿਆਂ ਚਾਂਦੀ ਦੇ ਬਰਤਨ ਨਹੀਂ ਵਰਤੇ ਜਾਂਦੇ। ਸੋਨੇ ਦੇ ਬਰਤਨ ਨਹੀਂ ਵਰਤੇ ਜਾਂਦੇ। ਕੇਵਲ ਅਸੀਂ ਸਰਬ ਲੋਹ ਦਾ ਬਾਟਾ ਤੇ ਖੰਡਾ ਵਰਤਦੇ ਪਏ ਹਾਂ। ਉਹਨਾਂ ਨੇ ਇਕ ਸ਼ਬਦ ਕਿਹਾ ਹੈ ਕਿ ਜਦੋਂ ਕਮਾਈ ਵਾਲਾ ਸਤਿਪੁਰਸ਼, ਬੰਦਗੀ ਕਰਨ ਵਾਲਾ ਤੁਰਦਾ ਹੈ ਤਾਂ ਜਿਸ ਚੀਜ਼ ਨੂੰ ਸਪਰਸ਼ ਕਰੇ, ਉਸ ਦੇ ਉੱਪਰ ਵੀ ਰੂਹਾਨੀਅਤ ਦਾ ਅਸਰ ਹੋ ਜਾਂਦਾ ਹੈ। ਉਹ ਕਹਿੰਦੇ ਹਨ ਕਿ ਬਾਬਾ ਜੀ ਖੰਡਾ ਲੈ ਕੇ ਤੁਰੇ ਤਾਂ ਉਹਨਾਂ ਦੇ ਅੰਦਰ ਖੰਡਾ ਖੜਕਦਾ ਸੀ। ਉਹ ਲਿਖਦੇ ਹਨ ਕਿ ਬਾਬਾ ਜੀ ਦਾ ਖੰਡਾ ਜਿਸ ਦੇ ਸਿਰ ਉੱਪਰ ਪੈਂਦਾ ਸੀ,

ਨਾਮ ਦੀ ਤਰੰਗ ਉਸ ਦੇ ਉੱਪਰ ਵੀ ਅਸਰ ਕਰ ਜਾਂਦੀ ਸੀ। ਪਰ ਕਹਿੰਦੇ ਹਨ, ਜਿਹੜਾ ਸਾਹਮਣੇ ਆਇਆ ਹੋਵੇਗਾ ਉਹ ਸੂਰਮਾ ਹੈ ਤੇ ਸੂਰਮਾ ਵੀ ਇਹੋ ਜਿਹਾ, ਬਰਾਬਰ ਦਾ ਵਾਰ ਹੋਇਆ।

ਗਿਆਨੀ ਗਿਆਨ ਸਿੰਘ ਨੇ ਸ਼ਬਦ ਲਿਖਿਆ ਕਿ ਬਰਾਬਰ ਉਹਨਾਂ ਦੀਆਂ ਤੇਗਾਂ ਚਲੀਆਂ। ਉਹਨਾਂ ਨੇ ਸਿਰ ਕੱਟਿਆ ਮੰਨਿਆ ਹੈ, ਕਿਉਂਕਿ ਅੱਜ ਕੱਲ ਅਸੀਂ ਦੇਖਦੇ ਹਾਂ ਕਿ ਸ਼ਬਦ ਚਲਦੇ ਹਨ ਇਥੇ ਲੱਗੀ ਤਾਂ ਰੋਕ ਲਿਆ। ਸੂਰਮਾ ਸੀ ਜਿਹੜਾ ਸਾਹਮਣੇ ਖਲੋਤਾ ਸੀ, ਪਰ ਚੇਤੇ ਰੱਖਿਉ, ਉਹ ਇਕੱਲੇ ਸਿਰ ਲਾਹੁਣੇ ਜਾਣਦਾ ਸੀ ਪਰ ਜਿਸ ਨਾਲ ਉਸ ਦੀ ਟੱਕਰ ਹੋਈ, ਉਹ ਸਿਰ ਲਾਹੁਣਾ ਵੀ ਜਾਣਦਾ ਸੀ, ਆਪਣੇ ਲੱਥੇ ਹੋਏ ਨੂੰ ਚੁੱਕਣਾ ਵੀ ਜਾਣਦਾ ਸੀ। ਉਸ ਕੋਲ ਬਾਹੂ-ਬੱਲ ਸੀ। ਬਾਹਾਂ ਵਿਚ ਤਾਕਤ ਬੜੀ ਸੀ। ਉਸਨੇ ਬਜ਼ੁਰਗ ਜਰਨੈਲ ਨੂੰ ਲਲਕਾਰਿਆ, ਪਰ ਚੇਤੇ ਰੱਖਿਉ, ਇਕੱਲੀ ਬਾਹਾਂ ਦੀ ਤਾਕਤ ਹੀ ਸੀ, ਆਤਮ ਰੱਸ ਨਹੀਂ ਸੀ। ਅੰਦਰ ਦੀ ਰੂਹਾਨੀਅਤ ਨਹੀਂ ਸੀ। ਬਾਹਾਂ ਦੀ ਤਾਕਤ ਕੇਵਲ ਸਿਰ ਲਾਹ ਸਕਦੀ ਹੈ ਤੇ ਆਤਮ ਦਾ ਰੱਸ ਮਾਣਨ ਵਾਲਾ ਲੱਥੇ ਹੋਏ ਸਿਰ ਨੂੰ ਤੱਲੀ ਉੱਪਰ ਰੱਖ ਸਕਦਾ ਹੈ। ਬਸ ਇੰਨਾ ਹੀ ਅੰਤਰ ਹੈ, ਜਿਸਨੇ ਅੰਦਰ ਦੇ ਰੱਸ ਨੂੰ ਜਾਣਿਆ, ਅੰਦਰ ਦੇ ਰੱਸ ਨੂੰ ਚੱਖਿਆ।

ਬਾਬਾ ਜੀ ਦੇ ਕੋਲ ਆਈਏ ਤੇ ਨਾਮ ਨਾਲ ਜੁੜੀਏ। ਅਸੀਂ ਸਾਰੇ ਬਾਬਾ ਜੀ ਕੋਲ ਮੰਗਣ ਆਉਂਦੇ ਹਾਂ। ਜਿੱਥੇ ਬਾਬਾ ਦੀਪ ਸਿੰਘ ਜੀ ਦੇ ਨਾਮ ਦਾ ਇਕ ਵਾਰੀ ਕਿਸੇ ਨੇ ਨਿਸ਼ਾਨ ਸਾਹਿਬ ਲਾ ਦਿੱਤਾ, ਪਤਾ ਨਹੀਂ ਉਸ ਥਾਂ 'ਤੇ ਬਰਕਤਾਂ ਰੱਬ ਦੀਆਂ ਉਂਝ ਹੀ ਪਈ ਜਾਣਗੀਆਂ। ਇਥੇ ਚੌਪਹਿਰਾ ਸੀ। ਸਤਿਗੁਰੂ ਜੀ ਦੀ ਦਇਆ, ਜੱਪ ਤੱਪ ਮਾੜੀ ਗੱਲ ਨਹੀਂ। ਅਸੀਂ ਕਈ ਵਾਰੀ ਕਹਿੰਦੇ ਹਾਂ, ਲਉ ਜੀ, ਇਹ ਪਾਖੰਡ ਹੈ। ਮੈਂ ਕਹਿੰਦਾ ਹਾਂ, ਇਹ ਜੱਪ ਤੱਪ ਘਰ ਘਰ ਵਿਚ ਚੱਲੇ, ਇਸ ਜੱਪ ਤੱਪ ਨੇ ਹੀ ਸਿੱਖੀ ਦੇ ਬੇੜੇ ਪਾਰ ਲਾਉਣੇ ਹਨ, ਗੱਲਾਂ ਨੇ ਨਹੀਂ ਲਾਉਣੇ। ਸਿਰ ਤੱਲੀ 'ਤੇ ਜੱਪੀ ਹੀ ਰੱਖ ਕੇ ਤੁਰੇ ਹਨ। ਜਿਸ ਦਿਨ ਸਿਰ ਦੇਣ ਦੀ ਗੱਲ ਹੁੰਦੀ ਹੈ, ਉਸ ਦਿਨ ਸਿਮਰਨ ਵਾਲਾ ਸਿਰ ਦੇ ਸਕਦਾ ਹੈ, ਗੱਲਾਂ ਵਾਲਾ ਕਦੀ ਨਹੀਂ ਦੇ ਸਕਦਾ।

ਪ੍ਰੋਫ਼ੈਸਰ ਪੂਰਨ ਸਿੰਘ ਦਾ ਇਕ ਲੇਖ ਹੈ, ਉਹ ਕਹਿੰਦਾ ਹੈ ਕਿ ਸੂਰਮਾ ਜਦੋਂ ਖਲੋਂਦਾ ਹੈ ਤਾਂ ਉਹ ਕਹਿੰਦਾ ਹੈ ਕਿ ਪਿਛਾਂਹ ਹੱਟ ਜਾਉ ਤੇ ਜਦੋਂ ਸਿਆਸੀ ਬੋਲਦਾ ਹੈ ਤਾਂ ਉਹ ਕਹਿੰਦਾ ਹੈ, ਅਗਾਂਹ ਵੱਧੋ। ਉਹ ਕਹਿੰਦਾ ਹੈ ਅਸੀਂ ਕਹਾਂਗੇ ਕਿ ਪਿਛਾਂਹ ਹੱਟ ਜਾਉ, ਇਹ ਬੁਜ਼ਦਿਲੀ ਨਹੀਂ ? ਉਹ ਕਹਿੰਦਾ ਹੈ, ਸੂਰਮਾ ਇਸ ਕਰਕੇ ਕਹਿੰਦਾ ਹੈ ਤੁਸੀਂ ਸਾਰੇ ਪਿਛਾਂਹ ਹੱਟ ਜਾਉ, ਮੈਂ ਛਾਤੀ ਡਾਹ ਕੇ ਲੜਾਂਗਾ ਤੇ ਗਾਲੜੀ ਕਹਿੰਦਾ ਹੈ ਕਿ ਤੁਸੀਂ ਅੱਗੇ ਵੱਧੋ, ਮੈਂ ਤੁਹਾਡੀ ਮਦਦ 'ਤੇ ਪਿੱਛੇ ਹੋਵਾਂਗਾ। ਚੇਤੇ ਰੱਖੋ, ਬਾਬਾ ਪਿੱਛੇ ਨਹੀਂ ਆਇਆ, ਬਾਬਾ ਅੱਗੇ ਵੱਧਿਆ। ਖੰਡੇ ਦੀ ਲਕੀਰ ਬਾਬਾ ਜੀ ਨੇ ਖਿੱਚੀ ਹੈ। ਜਦੋਂ ਉਹ ਅੱਗੇ ਸਿਰ ਰੱਖ ਕੇ ਤੁਰੇ ਤਾਂ ਸੱਚ ਜਾਣੋ, ਉਸ ਮਹਾਂਪੁਰਸ਼ ਦਾ ਜਿੱਥੇ ਅੱਜ ਨਾਮ ਲਿਆ ਜਾਂਦਾ ਹੈ, ਧੰਨ ਧੰਨ ਬਾਬਾ ਦੀਪ ਸਿੰਘ ਜੀ ਤਾਂ ਕਹਿਣ ਦੀ ਦੇਰ ਹੈ ਕਿ ਲੋਕਾਂ ਦੇ ਘਰਾਂ ਵਿਚ ਬਰਕਤਾਂ ਪੈਂਦੀਆਂ ਹਨ। ਮੈਂ ਵੀ

ਆਇਆ, ਤੁਸੀਂ ਵੀ ਆਏ, ਬਾਬਾ ਜੀ ਤੋਂ ਕੀ ਮੰਗਦੇ ਹਾਂ ? ਧਨ ਮੰਗਦੇ ਹਾਂ ਤਾਂ ਫਿਰ ਧਨ ਮਿਲ ਜਾਏਗਾ। ਬਾਬਾ ਜੀ ਤੋਂ ਜ਼ਮੀਨ ਮੰਗਾਂਗੇ ਤਾਂ ਬਾਬਾ ਜੀ ਦੇ ਘਰੋਂ ਜ਼ਮੀਨ ਮਿਲੇਗੀ। ਅੱਜ ਹਰ ਇਕ ਦੁਕਾਨ ਦੀ ਦਹਿਲੀਜ਼ ਉੱਪਰ ਮੋਮਬੱਤੀਆਂ ਜੱਗਦੀਆਂ ਹਨ ਬਾਬਾ ਦੀਪ ਸਿੰਘ ਜੀ ਦੇ ਨਾਮ ਦੀ ਬਰਕਤ। ਗੁਰਮੁਖੋ ! ਸਭ ਕੁਝ ਮੰਗੋ, ਪਰ ਕਦੀ ਚੁਪਹਿਰਾ ਇਸ ਕਰਕੇ ਕੱਟਣ ਆਉ ਕਿ ਬਾਬਾ ਦੀਪ ਸਿੰਘ ਜੀ ! ਅੱਜ ਤੇਰੇ ਘਰ ਵਿਚੋਂ ਉਹੋ ਜਿਹਾ ਪੁੱਤਰ, ਉਹੋ ਜਿਹੀ ਧੀ ਮੰਗਣ ਆਇਆ ਹਾਂ, ਜਿਹੜੀ ਸਿੱਖੀ ਦਾ ਜਜ਼ਬਾ ਤੇਰੇ ਕੋਲ ਸੀ ਉਹ ਮੇਰੇ ਘਰ ਵਿਚ ਵੀ ਆਵੇ। ਬਾਬਾ ਜੀ ਤੋਂ ਸਿੱਖੀ ਮੰਗਣ ਆਈਏ। ਜਦੋਂ ਸਿੱਖੀ ਮੰਗਾਂਗੇ ਉਦੋਂ ਸਾਡੇ ਅੰਦਰ ਬਾਬਾ ਜੀ ਦੀ ਅਪਾਰ ਬਖ਼ਸ਼ਿਸ਼ ਹੋਵੇਗੀ।

*ਧੰਨੁ ਧੰਨੁ ਧੰਨੁ ਜਨੁ ਆਇਆ॥*
*ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥*

(ਅੰਗ ੨੯੪)

*ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥*

(ਅੰਗ ੬੪੯)

ਕਿੰਨਾ ਵੱਡਾ ਸਿੱਖ ਹੋਵੇਗਾ ਜਿਸਨੂੰ ਗੁਰੂ ਨੇ ਬਾਣੀ ਵਿਚ ਕਿਹਾ ਹੈ-

*ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ॥*
*ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥*

(ਅੰਗ ੧੪੨੪)

ਬਾਬਾ ਦੀਪ ਸਿੰਘ ਜੀ ਦੇ ਜਨਮ ਦਿਨ ਵਾਲੇ ਦਿਹਾੜੇ ਹਮੇਸ਼ਾ ਭਾਈ ਵੀਰ ਸਿੰਘ ਜੀ ਸ਼ਬਦ ਕਹਿੰਦੇ ਸਨ ਕਿ ਜਦੋਂ ਕਿਸੇ ਬਾਦਸ਼ਾਹ ਦਾ ਜਨਮ ਹੁੰਦਾ ਹੈ ਤਾਂ ਉਹ ਤੋਹਫ਼ੇ ਵੰਡਦਾ ਸੀ। ਉਹ ਕਹਿੰਦੇ ਹਨ ਕਿ ਬਾਦਸ਼ਾਹ ਦਾ ਜਨਮ ਹੈ ਤਾਂ ਕੈਦੀਆਂ ਦੇ ਬੰਧਨ ਕੱਟੇ ਗਏ, ਸਜ਼ਾਵਾਂ ਮਾਫ਼ ਹੋ ਗਈਆਂ, ਕਰਜ਼ੇ ਮਾਫ਼ ਹੋ ਗਏ। ਕਹਿੰਦੇ ਹਨ, ਜਿਸ ਦਿਨ ਮਹਾਂਪੁਰਸ਼ ਦਾ, ਗੁਰੂ ਦਾ, ਸ਼ਹੀਦ ਦਾ ਜਨਮ ਦਿਨ ਹੁੰਦਾ ਹੈ, ਉਸ ਦਿਨ ਉਹ ਵੀ ਬਖ਼ਸ਼ਿਸ਼ਾਂ ਵੰਡਣ ਆਉਂਦੇ ਹਨ। ਉਹਨਾਂ ਦੇ ਦਰ 'ਤੇ ਝੋਲੀ ਅੱਡ ਕੇ ਸਿੱਖੀ ਦੀ ਦਾਤ ਮੰਗੀਏ।

ਗੁਰਮੁਖੋ ! ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ, ਅਸੀਂ ਸਾਰੇ ਨਾਮ ਜੱਪਣਾ ਸ਼ੁਰੂ ਕਰੀਏ। ਜ਼ਬਾਨ ਤੋਂ ਸ਼ੁਰੂ ਹੋਵਾਂਗੇ ਤਾਂ ਰੋਮ ਰੋਮ ਵਿਚ ਇਕ ਦਿਨ ਰੱਚ ਜਾਏਗਾ। ਬਾਗ਼ ਵਿਚ ਮਾਲੀ ਕੋਲ ਇਕ ਯੁਕਤੀ ਹੈ। ਉਸ ਦਾ ਕੰਮ ਹੈ ਗੋਡੀ ਕਰਨਾ। ਉਸ ਦਾ ਕੰਮ ਹੈ ਪਾਣੀ ਲਾਉਣਾ। ਉਸ ਦਾ ਕੰਮ ਹੈ ਵਾੜ ਕਰਨੀ। ਮਾਲੀ ਦਾ ਕੰਮ ਨਹੀਂ ਫਲਾਂ ਵਿਚ ਰੱਸ ਭਰਨਾ। ਰੱਸ ਭਰਨਾ ਤਾਂ ਸੂਰਜ ਤੇ ਚੰਦਰਮਾ ਦੀਆਂ ਕਿਰਨਾਂ ਦਾ ਕੰਮ ਹੈ। ਸਾਡਾ ਕੰਮ ਹੈ ਕੇਵਲ ਭੋਜਨ ਛੱਕਣਾ, ਖ਼ੂਨ ਤਾਂ ਸਰੀਰ ਦੇ ਸਿਸਟਮ ਵਿਚ ਪ੍ਰਮਾਤਮਾ ਬਣਾ ਦਿੰਦਾ ਹੈ। ਇਹ ਨਾ ਪੁੱਛੀ ਜਾ

ਕਿ ਜੁਗਤੀ ਕਿਹੜੀ ਹੈ ? ਤੇਰਾ ਕੰਮ ਹੈ ਕੇਵਲ ਰਸਨਾ ਨਾਲ ਜੱਪਣਾ ਸ਼ੁਰੂ ਕਰ। ਜੇ ਰੁੱਖ ਦੀਆਂ ਜੜ੍ਹਾਂ ਵਿਚ ਗਿਆ ਹੋਇਆ ਪਾਣੀ ਪੂਰੇ ਰੁੱਖ ਵਿਚ ਸਮਾਅ ਜਾਂਦਾ ਹੈ ਤਾਂ ਤੇਰੀ ਜ਼ਬਾਨ ਵਿਚ ਗਿਆ ਹੋਇਆ ਗੁਰੂ ਦਾ ਨਾਮ ਤੇਰੇ ਰੋਮ ਰੋਮ ਵਿਚ ਸਮਾਅ ਜਾਏਗਾ। ਜਿਸ ਦਿਨ ਜ਼ਬਾਨ ਤੋਂ ਨਾਮ ਚਲਾ ਗਿਆ, ਉਸ ਦਿਨ ਸੱਚ ਜਾਣੀਂ, ਤੂੰ ਜੀਉਂਦਿਆਂ ਵਿਚ ਨਹੀਂ।

ਭਾਈ ਵੀਰ ਸਿੰਘ ਜੀ ਨੇ ਇਕ ਸ਼ਬਦ ਹੋਰ ਕਿਹਾ। ਉਹ ਕਹਿੰਦੇ ਹਨ-

*ਲੱਗੇ ਪਿਆਰ ਤਾਂ ਪਿਆਰੜਾ ਪਾਸ ਵੱਸੇ ਕਦੀ ਅੱਖੀਆਂ ਤੋਂ ਨਾ ਹੋਏ ਓਹਲੇ।*<br>
*ਕਦੀ ਅੱਖੀਆਂ ਤੋਂ ਜੇ ਹੋਏ ਓਹਲੇ ਸੂਰਤ ਉਸਦੀ ਦਿਲੋਂ ਨਾ ਹੋਏ ਓਹਲੇ।*<br>
*ਸੂਰਤ ਉਸਦੀ ਦਿਲੋਂ ਜੇ ਹੋਏ ਓਹਲੇ ਨਾਮ ਜੀਭ ਤੋਂ ਕਦੀ ਨਾ ਹੋਏ ਓਹਲੇ।*<br>
*ਨਾਮ ਜੀਭ ਤੋਂ ਕਦੀ ਜੇ ਹੋਏ ਓਹਲੇ ਸੁਰਤ ਦੇਹ ਤੋਂ ਸ਼ਾਲਾ ਫਿਰ ਹੋਏ ਓਹਲੇ।*

ਕਹਿੰਦੇ ਹਨ ਹੇ ਪ੍ਰਮਾਤਮਾ ! ਜਿਸ ਦਿਨ ਜ਼ਬਾਨ ਤੋਂ ਤੇਰਾ ਨਾਮ ਚੌਲਿਆ ਜਾਏ, ਉਸ ਦਿਨ ਸਰੀਰ ਵਿਚੋਂ ਜਿੰਦ ਕੱਢ ਲਈਂ, ਕਿਉਂਕਿ ਮੈਂ ਜੀਊਂਦਾ ਕੇਵਲ ਨਾਮ ਜੱਪਣ ਲਈ ਹਾਂ। ਜਿਹੜੇ ਧੰਨ ਹੋ ਗਏ, ਉਸੇ ਨੂੰ ਚੋਜੀ ਪ੍ਰੀਤਮ ਨੇ ਕਿਹਾ ਮੇਰਾ ਖ਼ਾਲਸਾ ਹੈ।

*ਆਤਮ ਰਸੁ ਜਿਹ ਜਾਨਹੀ ਸੋ ਹੈ ਖ਼ਾਲਸ ਦੇਵ॥*<br>
*ਪ੍ਰਭੁ ਮਹਿ, ਮੋ ਮਹਿ, ਤਾਸ ਮਹਿ ਰੰਚਿਕ ਨਾਹਿਨ ਭੇਵ॥*

 (ਸਰਬ ਲੋਹ ਗ੍ਰੰਥ)

ਕਹਿੰਦੇ ਹਨ ਮੇਰੇ ਵਿਚ, ਪ੍ਰਮਾਤਮਾ ਵਿਚ ਤੇ ਸਿੱਖ ਵਿਚ ਕੋਈ ਅੰਤਰ ਨਹੀਂ। ਜੇ ਅੰਮ੍ਰਿਤ ਨਹੀਂ ਛੱਕਿਆ ਤਾਂ ਅੱਜ ਸੱਚਮੁੱਚ ਝੋਲੀ ਅੱਡ ਕੇ ਮੰਗੋ ਕਿ ਬਾਬਾ ਜੀ ! ਅਗਲਾ ਜਨਮ ਦਿਨ ਮੈਂ ਮਨਾਉਣ ਆਵਾਂ ਤਾਂ ਮੇਰੇ ਗਾਤਰੇ ਕਿਰਪਾਨ ਹੋਵੇ ਤੇ ਸੀਸ ਉੱਪਰ ਦਸਤਾਰ ਸਜਾਈ ਹੋਵੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥<br>
ਵਾਹਿਗੁਰੂ ਜੀ ਕੀ ਫਤਹਿ॥



# ਨਾਉ ਲਈਐ ਪਰਮੇਸਰੈ

*ਵਡੜੈ ਝਾਲਿ ਝਲੁੰਭਲੈ ਨਾਵੜਾ ਲਈਐ ਕਿਸੁ॥*
*ਨਾਉ ਲਈਐ ਪਰਮੇਸਰੈ ਭੰਨਣ ਘੜਣ ਸਮਰਥੁ॥*

(ਅੰਗ ੧੪੨੦)

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਇਸ ਸਲੋਕ ਦਾ ਸੰਖੇਪ ਭਾਵ ਇਸ ਪ੍ਰਕਾਰ ਹੈ— ਹਜ਼ੂਰ ਨੇ ਪਹਿਲੀ ਤੁੱਕ ਵਿਚ ਇਕ ਪ੍ਰਸ਼ਨ ਪੈਦਾ ਕੀਤਾ ਹੈ ਤੇ ਦੂਜੀ ਤੁੱਕ ਵਿਚ ਆਪ ਹੀ ਕੀਤੇ ਹੋਏ ਸਵਾਲ ਦਾ ਸਾਡੇ ਜੀਵਨ ਦਾ ਭਲਾ ਕਰਨ ਲਈ ਉੱਤਰ ਪਏ ਦਿੰਦੇ ਹਨ। ਪ੍ਰਸ਼ਨ ਇਹ ਹੈ ਕਿ ਜਦੋਂ ਅੰਮ੍ਰਿਤ ਵੇਲਾ ਹੋਵੇ ਤਾਂ ਉਸ ਵੇਲੇ ਕਿਸ ਦਾ ਨਾਮ ਲੈਣਾ ਚਾਹੀਦਾ ਹੈ ? ਫਿਰ ਆਪ ਹੀ ਉੱਤਰ ਦੇ ਦਿੱਤਾ ਕਿ ਜਦੋਂ ਅੰਮ੍ਰਿਤ ਵੇਲੇ ਆਪ ਉੱਠੋ ਤਾਂ ਸਾਹਿਬ ਕਹਿੰਦੇ ਹਨ, ਉਸ ਪਰੀਪੂਰਨ ਪ੍ਰਮਾਤਮਾ ਦਾ ਨਾਮ ਲਵੋ, ਜਿਹੜਾ ਸਭ ਕੁਝ ਇਕ ਖਿਨ ਵਿਚ ਘੜ ਵੀ ਸਕਦਾ ਹੈ ਤੇ ਜਿਹੜਾ ਇਕ ਖਿਨ ਵਿਚ ਘੜੇ ਹੋਏ ਨੂੰ ਖ਼ਤਮ ਵੀ ਕਰ ਸਕਦਾ ਹੈ। ਜਿਸ ਕੋਲ ਇੰਨੀ ਸ਼ਕਤੀ ਹੈ, ਉਸ ਪ੍ਰਮਾਤਮਾ ਦੇ ਅੰਮ੍ਰਿਤ ਵੇਲੇ ਗੁਣ ਗਾਇਨ ਕਰ।

ਉਸ ਪਰੀਪੂਰਨ ਪ੍ਰਮੇਸ਼ਰ ਨੇ ਮਨੁੱਖ ਦੀ ਜ਼ਿੰਦਗੀ ਨੂੰ ਸਹੀ ਤਰੀਕੇ ਨਾਲ ਜੀਉਣ ਲਈ ਆਪਣੇ ਵੱਲੋਂ ਅਨੇਕਾਂ ਦਾਤਾਂ ਨਾਲ ਬਖ਼ਸ਼ਿਸ਼ ਕੀਤੀ ਹੈ। ਆਦਮੀ ਆਪਣੀ ਜ਼ਿੰਦਗੀ ਨੂੰ ਸੁਖੈਨ ਤਰੀਕੇ ਨਾਲ ਬਤੀਤ ਕਰ ਸਕੇ, ਉਸ ਵਿਚ ਪ੍ਰਮਾਤਮਾ ਨੇ ਬਖ਼ਸ਼ਿਸ਼ ਦੇ ਘਰ ਵਿਚ ਆ ਕੇ ਇਸ ਨੂੰ ਅਜਿਹੀਆਂ ਦਾਤਾਂ ਦਿੱਤੀਆਂ ਜਿਨ੍ਹਾਂ ਦਾਤਾਂ ਦੇ ਸਹਾਰੇ ਇਸ ਦੀ ਜ਼ਿੰਦਗੀ ਬਹੁਤ ਸੌਖੀ ਹੈ। ਭਾਵੇਂ ਆਮ ਆਦਮੀ ਪ੍ਰਮਾਤਮਾ ਦੀ ਉਸ ਦਿੱਤੀ ਹੋਈ ਦਾਤ ਨੂੰ ਚੰਗੀ ਤਰ੍ਹਾਂ ਆਪਣੀ ਜ਼ਿਹਨ ਵਿਚ ਵਿਚਾਰ ਕੇ ਉਸ ਦੀ ਕਦਰ ਨਹੀਂ ਕਰਦਾ, ਪਰ ਜੇ ਇਨਸਾਨ ਕਿਤੇ ਇਕਾਂਤ ਵਿਚ ਟਿੱਕ ਕੇ ਪ੍ਰਮਾਤਮਾ ਦੀ ਦਿੱਤੀ ਹੋਈ ਦਾਤ ਦਾ ਮੁਲਾਂਕਾਣ ਕਰੇ, ਉਸ ਦੀ ਦਿੱਤੀ ਹੋਈ ਦਾਤ ਦੀ ਪੜਚੋਲ ਕਰੇ ਤਾਂ ਇਸਨੂੰ ਸਮਝ ਪੈ ਜਾਏਗੀ ਕਿ ਜੇਕਰ ਇਹ ਦਾਤਾਂ

ਨਾ ਹੁੰਦੀਆਂ, ਫਿਰ ਮੇਰੀ ਕੀ ਹਾਲਤ ਹੋਣੀ ਸੀ। ਸ਼ਾਇਦ ਮੈਂ ਸੰਸਾਰ ਵਿਚ ਜੀਅ ਨਾ ਸਕਦਾ।

ਪ੍ਰਮਾਤਮਾ ਦੀ ਦਿੱਤੀ ਹੋਈ ਦਾਤ ਵਿਚੋਂ ਸਭ ਤੋਂ ਪਹਿਲੀ ਦਾਤ ਤਾਂ ਇਹ ਹੈ ਕਿ ਪ੍ਰਮਾਤਮਾ ਨੇ ਇਸ ਸਰੀਰ ਨੂੰ ਕਾਇਮ ਰੱਖਣ ਦੇ ਲਈ ਇਸਨੂੰ ਪਾਣੀ ਦੀ ਦਾਤ ਬਖ਼ਸ਼ਿਸ਼ ਕੀਤੀ। ਇਸ ਲਈ ਇਸ ਦਾਤ ਨੂੰ ਹਜ਼ੂਰ ਨੇ ਪਿਤਾ ਸ਼ਬਦ ਨਾਲ ਵੀ ਬਾਣੀ ਵਿਚ ਦਰਜ ਕੀਤਾ। ਇਸੇ ਪਾਣੀ ਦੀ ਬਦੌਲਤ ਨਾਲ ਆਦਮੀ ਆਪਣੀ ਜ਼ਿੰਦਗੀ ਨੂੰ ਸੌਖੇ ਢੰਗ ਨਾਲ ਬਤੀਤ ਕਰ ਰਿਹਾ ਹੈ। ਪਾਣੀ ਦਾ ਇਸ ਦੇ ਜੀਵਨ ਨਾਲ ਬੜਾ ਸੰਬੰਧ ਹੈ। ਕੇਵਲ ਪਾਣੀ ਇਸ ਦੇ ਤਨ ਦੀ ਮੈਲ ਹੀ ਨਹੀਂ ਉਤਾਰਦਾ, ਕੇਵਲ ਪਾਣੀ ਇਸ ਦੀ ਥੋੜੀ ਬਹੁਤ ਪਿਆਸ ਹੀ ਨਹੀਂ ਬੁਝਾਉਂਦਾ, ਹਕੀਕਤ ਵਿਚ ਜਿੰਨਾ ਹਿੱਸਾ ਬ੍ਰਹਿਮੰਡ ਵਿਚ ਪਾਣੀ ਦਾ ਹੈ, ਉੱਨਾ ਹਿੱਸਾ ਬੰਦੇ ਦੇ ਤਨ ਵਿਚ ਵੀ ਤਿੰਨ ਹਿੱਸੇ ਪ੍ਰਮਾਤਮਾ ਨੇ ਪਾਣੀ ਪੈਦਾ ਕੀਤਾ ਹੈ। ਪਾਣੀ ਭਾਵੇਂ ਸਿਆਲ ਦੇ ਦਿਨਾਂ ਵਿਚ ਸਾਰਾ ਦਿਨ ਨਾ ਆਦਮੀ ਪੀਵੇ, ਪਰ ਪਾਣੀ ਨਾ ਪੀਣ ਦੇ ਬਾਵਜੂਦ ਵੀ ਆਦਮੀ ਦੇ ਤਨ ਵਿਚ ਪ੍ਰਮਾਤਮਾ ਨੇ ਪਾਣੀ ਦੀ ਅੰਸ਼ ਟਿਕਾਈ ਹੋਈ ਹੈ। ਪਾਣੀ ਇਸ ਦੀ ਜ਼ਿੰਦਗੀ ਹੈ।

ਪ੍ਰਮਾਤਮਾ ਨੇ ਆਦਮੀ ਨੂੰ ਖਾਣ ਲਈ ਵੀ ਅਨੇਕਾਂ ਤਰ੍ਹਾਂ ਦੇ ਪਦਾਰਥ ਦੇ ਦਿੱਤੇ। ਅਨੇਕਾਂ ਤਰ੍ਹਾਂ ਦੇ ਫਲ ਪ੍ਰਮਾਤਮਾ ਨੇ ਬਖ਼ਸ਼ਿਸ਼ ਕੀਤੇ। ਅਨੇਕਾਂ ਤਰ੍ਹਾਂ ਦੀ ਖ਼ੁਰਾਕ ਪ੍ਰਮਾਤਮਾ ਨੇ ਦਿੱਤੀ। ਹੁਣ ਇਕੱਲੀ ਪ੍ਰਮਾਤਮਾ ਨੇ ਖ਼ੁਰਾਕ ਹੀ ਨਹੀਂ ਦਿੱਤੀ, ਚੇਤੇ ਰੱਖੋ, ਇਕ ਹੋਰ ਦਾਤ ਵੀ ਆਦਮੀ ਦੇ ਸਰੀਰ ਵਿਚ ਪੈਦਾ ਕਰ ਦਿੱਤੀ। ਜੇ ਖ਼ੁਰਾਕ ਹੋਵੇ ਤੇ ਸਰੀਰ ਨੂੰ ਭੁੱਖ ਨਾ ਲੱਗੇ ਤਾਂ ਉਸ ਖ਼ੁਰਾਕ ਦਾ ਕੋਈ ਅਰਥ ਨਹੀਂ। ਪ੍ਰਮਾਤਮਾ ਨੇ ਇਕ ਇਹ ਵੀ ਕ੍ਰਿਪਾ ਕਰ ਦਿੱਤੀ ਆਦਮੀ ਦਾ ਸਰੀਰ ਬਣਾ ਕੇ ਕਿ ਇਸ ਦੇ ਵਿਚ ਭੁੱਖ ਪੈਦਾ ਕਰਨ ਵਾਲੀ ਸ਼ਕਤੀ ਵੀ ਪੈਦਾ ਕਰ ਦਿੱਤੀ। ਮਨੁੱਖ ਉਹਨਾਂ ਪਦਾਰਥਾਂ ਦਾ ਕੀ ਕਰੇਗਾ ਜੇ ਇਸ ਦੇ ਵਿਚ ਇਹ ਸ਼ਕਤੀ ਨਾ ਰਹੀ ਕਿ ਮੈਂ ਇਹਨਾਂ ਪਦਾਰਥਾਂ ਨੂੰ ਖਾ ਲਵਾਂ, ਇਹਨਾਂ ਪਦਾਰਥਾਂ ਦਾ ਸੇਵਨ ਕਰ ਲਵਾਂ। ਪ੍ਰਮਾਤਮਾ ਨੇ ਅਜਿਹੀ ਕ੍ਰਿਪਾ ਕੀਤੀ ਕਿ ਜੇ ਪਦਾਰਥ ਦਿੱਤੇ ਤਾਂ ਪ੍ਰਮਾਤਮਾ ਨੇ ਇਸ ਦੇ ਸਰੀਰ ਵਿਚ ਭੁੱਖ ਪੈਦਾ ਕਰਨ ਦੀ ਸ਼ਕਤੀ ਵੀ ਪੈਦਾ ਕੀਤੀ।

ਤੁਸੀਂ ਦੇਖਦੇ ਹੋ ਕਿ ਕਈ ਸੱਜਣ ਅਜਿਹੇ ਹਨ, ਜਿਨ੍ਹਾਂ ਨੂੰ ਭੁੱਖ ਨਹੀਂ ਲੱਗਦੀ, ਤਨ ਕਮਜ਼ੋਰ ਪੈ ਜਾਂਦਾ ਹੈ। ਡਾਕਟਰ, ਵੈਦ, ਹਕੀਮ ਕੋਲ ਜਾਂਦੇ ਹਨ ਤੇ ਇਕ ਗੱਲ ਜਦੋਂ ਕਹਿੰਦੇ ਹਨ ਕਿ ਮੇਰਾ ਜਿਹੜਾ ਸਰੀਰ ਹੈ ਇਸਨੂੰ ਭੁੱਖ ਨਹੀਂ ਲੱਗਦੀ ਤਾਂ ਕੇਵਲ ਬੀਮਾਰੀ ਲਈ ਇਲਾਜ ਹੀ ਡਾਕਟਰ ਨਹੀਂ ਕਰਦੇ। ਜਦੋਂ ਆਦਮੀ ਦੇ ਤਨ ਨੂੰ ਭੁੱਖ ਨਾ ਲੱਗੇ, ਦਿਨੋਂ ਦਿਨ ਕਮਜ਼ੋਰ ਹੋ ਰਿਹਾ ਹੈ ਤੇ ਉਸ ਵੇਲੇ ਡਾਕਟਰ ਆਪਣੇ ਕੋਲੋਂ ਦਵਾਈ ਦਿੰਦਾ ਹੈ। ਕਹਿੰਦਾ ਹੈ ਇਹ ਦਵਾਈ ਖਾ ਤਾਂ ਤੇਰੇ ਸਰੀਰ ਦੇ ਅੰਦਰ ਖਾਣ ਦੀ ਭੁੱਖ ਪੈਦਾ ਹੋ ਜਾਏਗੀ। ਇਸ ਦਾ ਮਤਲਬ ਹੈ ਕਿ ਜਿਹੜੀ ਭੁੱਖ ਦਵਾਈ ਖਾ ਕੇ ਡਾਕਟਰ ਪੈਦਾ ਕਰਦਾ ਹੈ, ਪ੍ਰਮਾਤਮਾ ਦਾ ਸ਼ੁਕਰ ਕਰ ਜਿਸ ਨੇ ਖ਼ੁਰਾਕ ਨੂੰ ਖਾਣ ਲਈ ਤੇਰੇ ਤਨ ਵਿਚ ਭੁੱਖ ਦੀ ਸ਼ਕਤੀ ਪੈਦਾ ਕਰ ਦਿੱਤੀ।

ਪ੍ਰਮਾਤਮਾ ਨੇ ਅੱਖ ਨੂੰ ਦੇਖਣ ਦੀ ਸ਼ਕਤੀ ਦੇ ਦਿੱਤੀ। ਕੰਨ ਨੂੰ ਸੁਣਨ ਦੀ ਤਾਕਤ ਦੇ ਦਿੱਤੀ। ਜ਼ਬਾਨ ਨੂੰ ਬੋਲਣ ਦੀ ਤੇ ਸੁਆਦ ਚੱਖਣ ਦੀ ਤਾਕਤ ਦੇ ਦਿੱਤੀ। ਹੁਣ ਕੰਨ ਦੇ ਸੁਰਾਖ਼ ਰਾਹੀਂ ਆਵਾਜ਼ ਸੁਣੀ ਜਾ ਸਕਦੀ ਹੈ ਪਰ ਜੇ ਕੰਨ ਬੰਦ ਹੋ ਜਾਣ ਤੇ ਅੱਖਾਂ ਸਾਹਮਣੇ ਕੋਈ ਬੋਲੇ ਤਾਂ ਅੱਖਾਂ ਨਾਲ ਕੇਵਲ ਦੇਖਿਆ ਜਾਂਦਾ ਹੈ, ਕੰਨਾਂ ਨਾਲ ਕੇਵਲ ਸੁਣਿਆ ਜਾ ਸਕਦਾ ਹੈ। ਕੰਨ ਕਦੀ ਦੇਖ ਨਹੀਂ ਸਕਦੇ ਤੇ ਅੱਖਾਂ ਕਦੀ ਸੁਣ ਨਹੀਂ ਸਕਦੀਆਂ। ਆਖ਼ਿਰ ਪ੍ਰਮਾਤਮਾ ਤੋਂ ਕੁਰਬਾਨ ਜਾਈਏ ਕਿ ਨਿੱਕੀ ਜਿਹੀ ਖੋਪੜੀ ਵਿਚ ਇਕ ਸੁਰਾਖ਼ ਕੇਵਲ ਆਵਾਜ਼ ਸੁਣ ਸਕਦਾ ਹੈ ਤੇ ਦੂਜਾ ਸੁਰਾਖ਼ ਕੇਵਲ ਦੇਖ ਸਕਦਾ ਹੈ। ਹਜ਼ੂਰ ਨੇ ਕਿਹਾ ਹੈ, ਜ਼ਬਾਨ ਦੇ ਨਾਲ ਅਸੀਂ ਬੋਲਦੇ ਹਾਂ, ਪਰ ਜ਼ਬਾਨ ਨਾਲ ਅਸੀਂ ਦੇਖ ਨਹੀਂ ਸਕਦੇ ਤੇ ਨਾ ਸੁਣ ਸਕਦੇ ਹਾਂ।

ਹਜ਼ੂਰ ਕਹਿੰਦੇ ਹਨ ਕਿ ਅੰਮ੍ਰਿਤ ਵੇਲੇ ਉਸ ਪ੍ਰਮਾਤਮਾ ਨੂੰ ਚੇਤੇ ਕਰ। ਹੁਣ ਅਸੀਂ ਭਾਵੇਂ ਕਹਿ ਦਿੰਦੇ ਹਾਂ ਕਿ ਸਾਰਾ ਵੇਲਾ ਭਗਤੀ ਦਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਹਰ ਵੇਲਾ ਹੀ ਭਗਤੀ ਦਾ ਹੈ, ਪਰ ਜੋ ਪ੍ਰਭਾਤ ਦਾ ਵੇਲਾ ਹੈ, ਅੰਮ੍ਰਿਤ ਦਾ ਵੇਲਾ ਹੈ, ਇਸ ਨੂੰ ਸਿਆਣੇ ਲੋਕਾਂ ਨੇ ਵੱਡਾ ਵੇਲਾ ਕਿਹਾ ਹੈ।

'ਵੇਲੇ' ਸ਼ਬਦ ਨੂੰ ਅੰਮ੍ਰਿਤ ਨਾਲ ਕਿਉਂ ਜੋੜ ਦਿੱਤਾ? ਅਸੀਂ ਆਮ ਤੌਰ 'ਤੇ ਕਹਿੰਦੇ ਹਾਂ ਕਿ ਉਦੋਂ ਸਰੀਰ ਬਿਲਕੁਲ ਤੰਦਰੁਸਤ ਹੁੰਦਾ ਹੈ, ਰਾਤ ਦੀ ਨੀਂਦ ਪੂਰੀ ਹੋਈ ਹੁੰਦੀ ਹੈ, ਇਸ ਵਿਚ ਕੋਈ ਸ਼ੱਕ ਨਹੀਂ। ਇਕ ਗੱਲ ਹੋਰ ਧਿਆਨ ਵਿਚ ਰੱਖਿਓ ਕਿ ਸੁੱਤੇ ਬੰਦੇ ਦੇ ਫੁਰਨੇ ਕੇਵਲ ਉਸ ਤੱਕ ਸੀਮਤ ਹਨ। ਇਕ ਘਰ ਵਿਚ ਬੰਦ ਹਨ। ਅੰਮ੍ਰਿਤ ਵੇਲੇ ਕਿਉਂ ਟਿਕਾਅ ਆਉਂਦਾ ਹੈ ? ਅਸੀਂ ਕੇਵਲ ਬਾਹਰ ਦੇ ਸਰੀਰ ਦੇ ਪ੍ਰਦੂਸ਼ਣ ਦੀ ਗੱਲ ਕਰਦੇ ਹਾਂ ਪਰ ਕਦੀ ਇਹ ਨਹੀਂ ਸੋਚਿਆ ਕਿ ਮਨ ਉੱਤੇ ਵੀ ਪ੍ਰਦੂਸ਼ਣ ਅਸਰ ਕਰਦਾ ਹੈ। ਅਸੀਂ ਹਮੇਸ਼ਾ ਕਹਿੰਦੇ ਹਾਂ ਕਿ ਸਵੇਰੇ ਸਵੇਰੇ ਅਸੀਂ ਚੱਲ ਪਈਏ ਤਾਂ ਉਦੋਂ ਨਾ ਕੋਈ ਪ੍ਰਦੂਸ਼ਣ ਹੈ, ਨਾ ਕੋਈ ਧੂੰਆ ਹੈ। ਗੁਰਮੁਖੋ ! ਕਿਉਂ ਨਹੀਂ ? ਉਦੋਂ ਅਸੀਂ ਕਹਾਂਗੇ ਕਿ ਲੋਕੀਂ ਅਜੇ ਘਰਾਂ ਵਿਚ ਹਨ, ਲੋਕਾਂ ਦੀਆਂ ਗੱਡੀਆਂ ਘਰਾਂ ਵਿਚ ਖਲੋਤੀਆਂ ਹਨ, ਕੋਈ ਪ੍ਰਦੂਸ਼ਣ ਨਹੀਂ। ਇਹ ਹੈ ਸਰੀਰ ਦੇ ਲਈ ਪ੍ਰਦੂਸ਼ਣ ਪਰ ਇਕ ਹੁੰਦਾ ਹੈ ਮਨ ਦੇ ਲਈ ਪ੍ਰਦੂਸ਼ਣ। ਜਦੋਂ ਲੋਕ ਜਾਗ ਕੇ ਬਾਹਰ ਨਿਕਲਦੇ ਹਨ, ਕਾਰੋਬਾਰ ਲਈ ਤੁਰੇ ਜਾਂਦੇ ਹਨ, ਕੋਈ ਦੁਨੀਆਂ ਦੇ ਝਮੇਲਿਆਂ ਵਿਚ ਪੈ ਜਾਂਦਾ ਹੈ। ਗੁਰਮੁਖੋ ! ਉਸ ਵੇਲੇ ਬੰਦੇ ਦੇ ਸਰੀਰ ਵਿਚੋਂ ਜਿਹੜੇ ਵਾਸ਼ਨਾਵਾਂ ਦੇ ਨਿਕਲੇ ਹੋਏ ਸੁਆਸ ਹਨ, ਉਹ ਹਵਾ ਵਿਚ ਘੁੱਲਦੇ ਹਨ, ਉਹ ਸੁਆਸ ਸਾਡੇ ਮਾਨਸਿਕ ਪੱਧਰ ਉੱਤੇ ਅਸਰ ਕਰਦੇ ਹਨ। ਇਹੀ ਕਾਰਨ ਹੈ ਕਿ ਜਦੋਂ ਲੋਕਾਂ ਦਾ ਰੋਣਾ ਸ਼ੁਰੂ ਹੋ ਜਾਏ, ਉਸ ਦੇ ਮਨ ਦਾ ਟਿਕਾਅ ਨਹੀਂ ਹੁੰਦਾ, ਕਿਉਂਕਿ ਸੁਆਸਾਂ ਦੇ ਪ੍ਰਦੂਸ਼ਣ ਰਾਹੀਂ ਅੰਦਰੋਂ ਨਿਕਲੇ ਹੋਏ ਜਿਹੜੇ ਫੁਰਨੇ ਹਨ, ਉਹ ਵਾਤਾਵਰਨ ਉੱਪਰ ਅਸਰ ਕਰਦੇ ਹਨ ਤਾਂ ਹੀ ਬੰਦਾ ਲੱਖ ਯਤਨ ਕਰੇ ਪਰ ਉਹ ਇਕਾਗਰਤਾ ਨਹੀਂ ਬਣਦੀ ਜਿਹੜੀ ਅੰਮ੍ਰਿਤ ਵੇਲੇ ਬਣ ਜਾਂਦੀ ਹੈ। ਕਿਉਂਕਿ ਉਦੋਂ ਜਿਹੜੇ ਚੋਰ ਹਨ, ਚੋਰ ਵੀ ਤਾਂ ਪ੍ਰਭਾਤ ਵੇਲੇ ਗੂੜ੍ਹੀ ਨੀਂਦ ਸੌਂ ਗਿਆ। ਜਵਾਰੀ ਸਾਰੀ ਰਾਤ ਜੂਆ ਖੇਡਿਆ ਪਰ ਪ੍ਰਭਾਤ

ਵੇਲੇ ਜਵਾਰੀ ਵੀ ਗੂੜ੍ਹੀ ਨੀਂਦ ਸੌਂ ਗਿਆ। ਨਸ਼ੱਈ ਹਨ, ਉਹ ਵੀ ਪ੍ਰਭਾਤ ਵੇਲੇ ਸੌਂ ਗਏ। ਕਾਮੀ ਬੰਦੇ ਨੂੰ ਸਵੇਰ ਦੀ ਨੀਂਦ ਨੇ ਘੇਰ ਲਿਆ। ਰਾਤ ਨੂੰ ਦੁੱਖ ਵਿਚ ਕੁਰਲਾਉਣ ਵਾਲਾ ਬੰਦਾ ਵੀ ਗੂੜੀ ਨੀਂਦ ਸੌਂ ਗਿਆ। ਅੰਮ੍ਰਿਤ ਵੇਲੇ ਉਹ ਉੱਠੇ ਜਿਨ੍ਹਾਂ ਦੇ ਘਰ ਦੇ ਅੰਦਰ, ਜਿਨ੍ਹਾਂ ਦੇ ਹਿਰਦੇ ਘਰ ਦੇ ਦਰਵਾਜ਼ੇ ਨੂੰ ਬਾਬੇ ਨਾਨਕ ਨੇ ਖੜਕਾ ਕੇ ਕਿਹਾ ਕਿ ਭਾਈ, ਪ੍ਰਭਾਤ ਹੋ ਗਈ ਹੈ ਉੱਠੋ, ਹੁਣ ਪ੍ਰਮਾਤਮਾ ਦੇ ਨਾਮ ਪੂੰਜੀ ਨੂੰ ਸਾਂਭਣ ਦਾ ਵੇਲਾ ਆ ਗਿਆ ਹੈ।

ਅੰਮ੍ਰਿਤ ਵੇਲੇ ਦਾ ਅਰਥ ਹੈ ਕਿ ਉਸ ਵੇਲੇ ਕੇਵਲ ਨਾਮ ਅੰਮ੍ਰਿਤ ਦਾ ਅਭਿਆਸ ਕੀਤਾ ਜਾਏ। ਜਾਗਦੇ ਕੌਣ ਹਨ ? ਭਾਈ ਬਲਬੀਰ ਸਿੰਘ ਜੀ ਦੇ ਭਰਾਤਾ ਨੇ ਉਦਾਹਰਨ ਦਿੱਤੀ ਸੀ ਕਲਿਯੁਗ ਤੇ ਬਾਬੇ ਦਾ ਮੇਲ। ਉਹ ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਜੀ ਦੇ ਸਾਹਮਣੇ ਕਲਿਯੁਗ ਆਇਆ ਹੈ। ਉਸਨੇ ਬਾਬੇ ਨੂੰ ਕਿਹਾ ਕਿ ਮੈਂ ਸੋਹਣੇ ਘਰ ਬਣਾ ਦਿੰਦਾ ਹਾਂ। ਉਸਨੇ ਰਾਜ ਭਾਗ ਦੀ ਗੱਲ ਕੀਤੀ, ਸਿਫ਼ਤਾਂ ਦੀ ਗੱਲ ਕੀਤੀ। ਮੁਕਦੀ ਗੱਲ ਕਿ ਗੁਰੂ ਨਾਨਕ ਸਾਹਿਬ ਨੇ ਸ਼ਬਦ ਵਿਚ ਇਸ ਗੱਲ ਨੂੰ ਪੱਕੀ ਮੋਹਰ ਲਾ ਲਾ ਕੇ ਦੱਸ ਦਿੱਤਾ ਕਿ ਜੋ ਮਰਜ਼ੀ ਤੂੰ ਪ੍ਰਮਾਤਮਾ ਦੇ ਦੇਵੇਂ, ਤੇਰੀ ਦਿੱਤੀ ਹੋਈ ਦਾਤ ਮੇਰੇ ਲਈ ਸੁਖਦਾਈ ਤਾਂ ਹੀ ਹੈ ਜੇ ਤੇਰੀ ਯਾਦ ਮੇਰੇ ਹਿਰਦੇ ਵਿਚ ਰਹੇ। ਜੇ ਦਾਤ ਦੇ ਦਿੱਤੀ ਤੇ ਤੂੰ ਵਿਸਰ ਜਾਏਂ ਤਾਂ ਸੱਚ ਜਾਣੀਂ ਪ੍ਰਮਾਤਮਾ, ਉਹ ਦਾਤ ਹੀ ਦੁਖਦਾਈ ਬਣਦੀ ਹੈ।



ਕਲਿਯੁਗ ਆਇਆ। ਉਸਨੇ ਆਪਣੇ ਤਨ ਉੱਪਰ ਪੁਰਾਣੀ ਜਿਹੀ ਰਜ਼ਾਈ ਲਈ ਸੀ। ਮਰਦਾਨੇ ਨੇ ਦੇਖਿਆ ਤੇ ਕਹਿਣ ਲੱਗਾ, ਬਾਬਾ ਜੀ ! ਇਹ ਕੀ ? ਹਨੇਰੀ ਆਈ, ਝੱਖੜ ਝੁੱਲੇ, ਰੁੱਖ ਕੱਟੇ ਗਏ ਤੇ ਨਾਲ ਹੀ ਬਰਸਾਤ ਬਣ ਗਈ। ਆਸਮਾਨ ਤੱਕ ਉਸ ਦਾ ਸਿਰ, ਅੱਖਾਂ ਉਸ ਦੀਆਂ ਲਾਲ, ਦੰਦ ਉਸ ਦੇ ਬੜੇ ਚਿੱਟੇ ਤਿੱਖੇ। ਬਾਬੇ ਦੇ ਨੇੜੇ ਜਿਉਂ ਜਿਉਂ ਆਈ ਗਿਆ, ਉਸ ਦਾ ਕੱਦ ਵੀ ਛੋਟਾ ਹੁੰਦਾ ਗਿਆ, ਅੱਖਾਂ ਵਿਚੋਂ ਲਾਲੀ ਚਲੀ ਗਈ, ਹਨੇਰੀ ਵੀ ਚੱਲੀ ਗਈ। ਜਦੋਂ ਬਾਬੇ ਕੋਲ ਆਇਆ ਤਾਂ ਬਿਲਕੁਲ ਇਨਸਾਨ ਬਣ ਗਿਆ। ਹਜ਼ੂਰ ਦੇ ਚਰਨਾਂ ਵਿਚ ਆ ਕੇ ਬੈਠਾ ਹੈ। ਹਜ਼ੂਰ ਪੁੱਛਦੇ ਹਨ ਤੂੰ ਕੌਣ ਹੈਂ ? ਉਹ ਕਹਿੰਦਾ ਹੈ ਮੈਂ ਕਲਿਯੁਗ ਹਾਂ। ਉਸਨੇ ਗੋਦੜੀ ਲਈ ਹੋਈ ਸੀ। ਮਹਾਰਾਜ ਨੇ ਕਿਹਾ ਗੋਦੜੀ ਕਿਸ ਲਈ ਹੈ ? ਹਜ਼ੂਰ ਕ੍ਰਿਪਾਲੂ ਜੀ ਨੂੰ ਉੱਤਰ ਦਿੰਦਾ ਹੋਇਆ ਕਹਿੰਦਾ ਹੈ, ਇਹ ਅੰਮ੍ਰਿਤ ਵੇਲੇ ਜਦੋਂ ਰੱਬ ਦੀ ਯਾਦ ਵਿਚ ਲੋਕ ਜੁੜਨ ਲੱਗਦੇ ਹਨ, ਮੈਂ ਉਦੋਂ ਲੋਕਾਂ ਨੂੰ ਥਾਪੜਨ ਦਾ ਯਤਨ ਕਰਦਾ ਹਾਂ। ਉਹਨਾਂ ਪੁੱਛਿਆ ਕਿ ਇਸ ਗੋਦੜੀ ਦੇ ਵਿਚ ਜਿਹੜੇ ਥਾਂ-ਥਾਂ 'ਤੇ ਸੁਰਾਖ਼ ਹਨ, ਇਹ ਕੀ ਹੈ ? ਕਹਿਣ ਲੱਗਾ ਕਿ ਇਸ ਆਲਸ ਥੱਲੇ ਬੀਮਾਰ ਵੀ ਆ ਗਏ ਤੇ ਉਹ ਵੀ ਸੌਂ ਗਏ। ਇਸ ਆਲਸ ਥੱਲੇ ਕਾਮੀ ਆ ਗਏ, ਉਹ ਵੀ ਸੌਂ ਗਏ। ਆਮ ਖ਼ਲਕਤ ਨੂੰ ਵੀ ਮੈਂ ਪ੍ਰਭਾਤ ਵੇਲੇ ਗੂੜੀ ਨੀਂਦ ਦਿੱਤੀ, ਪਰ ਕਹਿਣ ਲੱਗਾ, ਬਾਬਾ ! ਇਹ ਸੁਰਾਖ਼ ਉਹਨਾਂ ਨੇ ਕੀਤੇ ਹਨ ਜਿੱਥੇ-ਜਿੱਥੇ ਤੂੰ ਨਾਮ ਦੇ ਛਿੱਟੇ ਦੇ ਆਇਆ ਹੈਂ। ਕਹਿੰਦਾ ਹੈ, ਮੈਂ ਕਹਿੰਦਾ ਸੀ ਕਿ ਸਾਰੇ ਸੰਸਾਰ ਨੂੰ ਮੈਂ ਆਪਣੀ ਗੂੜ੍ਹੀ ਨੀਂਦ ਵਿਚ ਸੁਆਵਾਂਗਾ, ਪਰ ਮਾਲਕਾ ! ਉਹ ਤਾਂ ਅੰਮ੍ਰਿਤ ਵੇਲੇ ਉੱਠ ਕੇ ਆਲਸ ਦੀ

ਰਜ਼ਾਈ ਨੂੰ ਪਾੜ ਕੇ ਇਸ ਦੇ ਵਿਚੋਂ ਬਾਹਰ ਨਿਕਲ ਗਏ ਹਨ। ਅਸਲ ਵਿਚ ਇਹ ਤੇਰੇ ਕੀਤੇ ਹੋਏ ਸਿੱਖਾਂ ਦੇ ਸੁਆਸ ਹਨ। ਕਹਿਣ ਲੱਗੇ, ਫਿਰ ਇਥੇ ਕਿਉਂ ਆਇਆ ਹੈਂ ? ਕਹਿੰਦਾ ਹੈ, ਬਸ ਤੇਰੇ ਦੀਦਾਰ ਪਾਉਣ ਆਇਆ ਹਾਂ। ਕਿਹੜੀ ਸ਼ਕਤੀ ਤੇਰੇ ਕੋਲ ਹੈ ਕਿ ਇਕ ਕਿਣਕਾ ਵੀ ਤੂੰ ਜਿਸਨੂੰ ਦਿੱਤਾ ਹੈ, ਉਸ ਉੱਪਰ ਮੇਰਾ ਕੋਈ ਅਸਰ ਨਹੀਂ ਹੋਇਆ।

ਗੁਰਮੁਖੋ ! ਆਲਸ ਦੀ ਰਜ਼ਾਈ ਹੈ, ਵਾਸ਼ਨਾਵਾਂ ਦੀ ਕਲਿਯੁਗੀ ਬਿਰਤੀ ਹੈ, ਸਾਰੀ ਮਨੁੱਖਤਾ ਨੂੰ ਆਲਸ ਆਪਣੀ ਗੋਦ ਵਿਚ ਲਈ ਫਿਰਦਾ ਹੈ, ਪਰ ਜਿਸ ਉੱਪਰ ਬਾਬੇ ਦੀ ਕ੍ਰਿਪਾ ਹੋ ਗਈ, ਉਸ ਨੂੰ ਭਾਈ ਗੁਰਦਾਸ ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਦਾ ਸਿੱਖ ਉੱਠਿਆ ਤੇ ਇਸ਼ਨਾਨ ਕੀਤਾ।

*ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ।*
*ਗੁਰ ਕੈ ਬਚਨ ਉਚਰਿ ਕੈ*

ਬਚਨ ਹੈ ਗੁਰੂ ਕਾ ਸ਼ਬਦ। ਇਸ਼ਨਾਨ ਕੀਤਾ ਤੇ ਉਹਨਾਂ ਨੇ ਗੁਰੂ ਦੇ ਬਚਨ ਨੂੰ ਉਚਾਰਿਆ। ਜੋ ਗੁਰੂ ਜੀ ਨੇ ਕਿਹਾ ਉਸਨੂੰ ਰਸਨਾ ਤੋਂ ਜੱਪਿਆ। ਉਚਾਰਨ ਤੋਂ ਬਾਅਦ-

*ਧਰਮਸਾਲ ਦੀ ਸੁਰਤਿ ਕਰੰਦਾ।*



ਉਹ ਧਰਮਸਾਲਾ ਵਿਚ ਗਿਆ। ਉਥੇ ਧਰਮ ਕਮਾਉਣ ਦਾ ਯਤਨ ਕੀਤਾ। ਗੁਰੂ ਦੇ ਰਾਹੀਂ ਪ੍ਰਮੇਸ਼ਰ ਨਾਲ ਸਾਂਝ ਪਾਉਣੀ ਚਾਹੀ। ਉਥੇ ਬੈਠ ਕੇ ਉਸਨੇ ਕਥਾ, ਕੀਰਤਨ, ਸਿਮਰਨ ਆਪਣੇ ਅੰਦਰ ਦ੍ਰਿੜ ਕਰਨਾ ਸ਼ੁਰੂ ਕਰ ਦਿੱਤਾ। ਭਾਗਾਂ ਵਾਲੇ ਹਨ ਜਿਹੜੇ ਆਪਣੇ ਜੀਵਨ ਨੂੰ ਘਰ ਵਿਚ ਕਮਾ ਕੇ ਵੀ ਗੁਰਦੁਆਰੇ ਆਉਂਦੇ ਹਨ। ਕਈ ਕਹਿੰਦੇ ਹਨ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਘਰ ਹੀ ਕੀਤਾ ਹੈ, ਘਰ ਹੀ ਮੱਥਾ ਟੇਕ ਲਈਦਾ ਹੈ। ਇਸ ਵਿਚ ਕੋਈ ਸ਼ੱਕ ਨਹੀਂ। ਮੱਥਾ ਟੇਕਣਾ ਬੜੀ ਚੰਗੀ ਗੱਲ ਹੈ, ਪਰ ਜਿਹੜੀ ਗੁਰੂ ਜੀ ਨੇ ਮਰਯਾਦਾ ਬਣਾਈ ਹੈ, ਕਿਤਾਬਾਂ ਤਾਂ ਕਹਿੰਦੇ ਹਨ ਨਿਆਣਿਆਂ ਨੂੰ ਘਰ ਹੀ ਲੈ ਦਿਉ, ਪਰ ਜਿਹੜਾ ਸਵਾਦ ਸਕੂਲ ਵਿਚ ਪੜ੍ਹਨ ਦਾ ਹੈ, ਉਹ ਸਕੂਲ ਦਾ ਹੀ ਹੈ। ਅਸੀਂ ਘਰ ਵਿਚ ਚਾਰ ਜੀਅ ਹਾਂ, ਪੰਜ ਜੀਅ ਹਾਂ, ਅਸੀਂ ਸਵੇਰੇ ਪ੍ਰਕਾਸ਼ ਕੀਤਾ, ਉਹ ਆਪ ਉੱਠਿਆ। ਕੋਈ ਉਸ ਤੋਂ ਬਾਅਦ ਉੱਠਿਆ, ਕੋਈ ਉਸ ਤੋਂ ਬਾਅਦ ਉੱਠਿਆ। ਕੋਈ ਘਰ ਟਾਂਵਾਂ-ਟਾਂਵਾਂ ਹੋਵੇਗਾ ਜਿੱਥੇ ਨੇਮ ਨਾਲ ਉੱਠ ਕੇ ਸਾਰੇ ਸੰਗਤ ਕਰਦੇ ਹਨ। ਹੁਣ ਇਕੱਲੇ ਇਕੱਲੇ ਉੱਠੀ ਗਏ, ਮੱਥਾ ਟੇਕੀ ਗਏ, ਬਾਣੀ ਪੜ੍ਹੀ ਗਏ। ਪਰ ਪਿਆਰਿਉ ! ਸੰਗਤ ਵਿਚ ਇਕੱਠ ਹੁੰਦਾ ਹੈ ਉਹਨਾਂ ਗੁਰਮੁਖ ਪਿਆਰਿਆਂ ਦਾ, ਜੱਪਣ ਵਾਲਿਆਂ ਦਾ। ਸਾਰੇ ਘਰ ਦੇ ਜੀਆਂ ਦੀ ਅਵਸਥਾ ਇਕੋ ਜਿਹੀ ਨਹੀਂ। ਸਿਮਰਨ ਕਰਨ ਵਾਲੇ ਗੁਰੂ ਦੀ ਸੰਗਤ ਵਿਚ ਆਉਂਦੇ ਹਨ ਤੇ ਜਦੋਂ ਉਹ ਬੈਠ ਕੇ ਕਥਾ, ਕੀਰਤਨ, ਬਾਣੀ, ਸਿਮਰਨ ਕਰਦੇ ਹਨ ਤਾਂ ਉਹਨਾਂ ਦੇ ਸਰੀਰ ਵਿਚੋਂ ਨਿਕਲਦੀਆਂ ਹੋਈਆਂ ਤਰੰਗਾਂ, ਉਹਨਾਂ ਦੇ ਸਰੀਰ ਵਿਚੋਂ ਨਿਕਲਦੀ ਹੋਈ ਰੂਹਾਨੀਅਤ ਦੀ ਲਹਿਰ ਮਨਮੁਖ ਬੰਦੇ ਦੇ ਅੰਦਰ ਨੂੰ ਵੀ ਟਿਕਾਅ ਜਾਂਦੀ ਹੈ। ਸਤਿਸੰਗਤ ਕਰਨਾ ਅੱਤ ਜ਼ਰੂਰੀ ਹੈ।

ਸਤਿਸੰਗਤ ਤੋਂ ਬਿਨਾਂ ਪਾਰ ਉਤਾਰਾ ਨਹੀਂ। ਭਾਈ ਸਾਹਿਬ ਕਹਿੰਦੇ ਹਨ-

*ਗੁਰ ਕੈ ਬਚਨ ਉਚਾਰਿ ਕੈ ਧਰਮਸਾਲ ਦੀ ਸੁਰਤਿ ਕਰੰਦਾ।*

ਫਿਰ ਧਰਮਸ਼ਾਲਾ ਵਿਚ ਜਾ ਕੇ ਕੀ ਕਰਦਾ ਹੈ ?

*ਸਾਧਸੰਗਤਿ ਵਿਚਿ ਜਾਇ ਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ।*

ਪਿਆਰ ਨਾਲ ਭਿੱਜ ਕੇ ਗੁਰੂ ਦੀ ਬਾਣੀ ਸੁਣਦਾ ਹੈ। ਫਿਰ ਭਾਵੇਂ ਜਿੰਨੇ ਮਰਜ਼ੀ ਬਾਹਰ ਲੜੇ ਹੋਣ, ਜਦੋਂ ਸੰਗਤ ਵਿਚ ਆ ਗਏ-

*ਸੰਕਾ ਮਨਹੁ ਮਿਟਾਇ ਕੈ ਗੁਰੁ ਸਿਖਾਂ ਦੀ ਸੇਵ ਕਰੰਦਾ।*
*ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ।*
*ਗੁਰਸਿਖਾਂ ਨੋ ਦੇਇ ਕਰਿ ਪਿਛੋਂ ਬਚਿਆ ਆਪੁ ਖਵੰਦਾ।*
*ਕਲੀ ਕਾਲ ਪਰਗਾਸ ਕਰਿ ਗੁਰੁ ਚੇਲਾ ਚੇਲਾ ਗੁਰ ਸੰਦਾ।*
*ਗੁਰਮੁਖ ਗਡੀ ਰਾਹੁ ਚਲੰਦਾ॥ ੧੧॥*

(ਵਾਰ ੪੦, ਪਉੜੀ ੧੧)



ਕਬੀਰ ਸਾਹਿਬ ਕਹਿੰਦੇ ਹਨ-

*ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ॥*
*ਜਾ ਕੇ ਸੰਗ ਤੇ ਬੀਛੁਰਾ ਤਾ ਹੀ ਕੇ ਸੰਗਿ ਲਾਗੁ॥*

(ਅੰਗ ੧੩੭੧)

*ਪ੍ਰਣਵਤਿ ਨਾਨਕੁ ਦਾਸਨਿ ਦਾਸਾ ਗੁਰਮਤਿ ਜਾਨਿਆ ਸੋਈ॥*

(ਅੰਗ ੫੯੭)

*ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ॥*
*ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥*
*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*
*ਕਰਮੀ ਆਵੈ ਕਪੜਾ ਨਦਰੀ ਮੋਖ ਦੁਆਰੁ॥*

(ਜਪੁ ਜੀ ਸਾਹਿਬ)

ਰੱਬ ਨੇ ਜੋ ਕੁਝ ਸਾਡੇ ਚੌਗਿਰਦੇ ਪੈਦਾ ਕੀਤਾ ਹੈ, ਉਸ ਨੇ ਹਰ ਚੀਜ਼ ਬੰਦੇ ਨੂੰ ਤਾਲੀਮ ਦੇਣ ਲਈ ਪੈਦਾ ਕੀਤੀ ਹੈ। ਜਿਹੜੀ ਬਾਹਰ ਦੀ ਤਰੱਕੀ ਅਸੀਂ ਕੀਤੀ ਹੈ, ਇਹ ਬੰਦੇ ਨੇ ਰੱਬ ਦੇ ਦਿੱਤੇ ਹੋਏ ਜੀਵਾਂ ਦੇ ਗਿਆਨ ਵਿਚੋਂ ਲਈ ਹੈ। ਹਵਾਈ ਜਹਾਜ਼ ਰਾਹੀਂ ਉੱਡਣ ਦਾ ਇਹ ਬੰਦੇ ਨੂੰ ਸ਼ੌਕ ਕਿਥੋਂ ਪੈਦਾ ਹੋਇਆ ? ਇਕ ਉੱਡਦੇ ਹੋਏ ਪੰਛੀ ਨੂੰ ਦੇਖਕੇ ਹੀ ਸ਼ੌਕ ਪੈਦਾ

ਹੋਇਆ। ਰੱਬ ਨੇ ਸੇਬ ਦਾ ਰੁੱਖ ਪੈਦਾ ਕੀਤਾ, ਸੇਬ ਟਾਹਣੀ ਤੋਂ ਟੁੱਟ ਕੇ ਜ਼ਮੀਨ 'ਤੇ ਡਿੱਗਾ ਤੇ ਨਿਊਟਨ ਲਈ ਇਹ ਸੇਬ ਦਾ ਰੁੱਖ ਹੀ ਸਿੱਖਿਆਦਾਇਕ ਬਣ ਗਿਆ ਕਿ ਸੇਬ ਧਰਤੀ ਵੱਲ ਕਿਉਂ ਡਿੱਗਦਾ ਹੈ। ਉਸਨੇ ਉਸੇ ਵੇਲੇ ਇਕ ਸਿਧਾਂਤ ਦਾ ਜਨਮ ਕਰ ਦਿੱਤਾ ਤੇ ਖੋਜ ਸ਼ੁਰੂ ਕਰ ਦਿੱਤੀ। ਧਰਤੀ ਵਿਚ ਆਕਰਸ਼ਿਤ ਸ਼ਕਤੀ ਹੈ ਪਰ ਚੇਤੇ ਰੱਖਿਉ, ਰੱਬ ਦੀ ਬਣਾਈ ਹੋਈ ਦਾਤ ਵਿਚੋਂ ਹੀ ਸਮਝ ਪਈ। ਦੇਖੋ ਅੱਜ ਗੁਰੂ ਸਾਹਿਬ ਨੇ ਕਿਹਾ ਹੈ ਕਿ-

*ਵਡੜੈ ਝਾਲਿ ਝਲੁੰਭਲੈ ਨਾਵੜਾ ਲਈਐ ਕਿਸੁ॥*

ਪੰਛੀ ਤੋਂ ਕੁਝ ਸਿਖ ਲੈ। ਰੱਬ ਨੇ ਪੰਛੀ ਵਰਗਾ ਸਬਰ ਕਿਸੇ ਨੂੰ ਨਹੀਂ ਦਿੱਤਾ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ ਕਿ ਪੰਛੀ ਰੁੱਖ ਉੱਪਰ ਸਿਰਫ਼ ਆਲ੍ਹਣਾ ਬਣਾਉਂਦਾ ਹੈ। ਉਸਨੇ ਚੁੰਝ ਨਾਲ ਉਸ ਦੀ ਇਹੋ ਜਿਹੀ ਮੀਨਾਕਾਰੀ ਕਰ ਦਿੱਤੀ ਕਿ ਸ਼ਾਇਦ ਬੰਦਾ ਹੱਥ ਨਾਲ ਉਹੋ ਜਿਹਾ ਆਲ੍ਹਣਾ ਕਦੀ ਵੀ ਨਾ ਬਣਾ ਸਕੇ। ਉਸ ਦੇ ਆਲ੍ਹਣੇ ਨੂੰ ਫੋਲ ਕੇ ਦੇਖੋ, ਉਸ ਵਿਚ ਜਾਂ ਤਾਂ ਉਸ ਦੇ ਆਂਡੇ ਹੋਣਗੇ ਜਾਂ ਉਸ ਦੇ ਨਿਆਣੇ ਹੋਣਗੇ। ਕਿਤੇ ਨੁਕਰੇ ਆਲ੍ਹਣੇ ਵਿਚ ਉਸਨੇ ਇਹ ਨਹੀਂ ਸੀ ਬਣਾਇਆ ਕਿ ਦਾਣੇ ਸਟੋਰ ਕਰਾਂਗੇ। ਸਿਰਫ਼ ਰਹਿਣ ਲਈ ਥਾਂ ਹੈ।

ਅਜਿਹੀ ਕਰਨੀ ਵਾਲੇ ਮਹਾਂਪੁਰਸ਼ ਜਿਹੜੇ ਜ਼ਿੰਦਗੀ ਸਮਰਪਿਤ ਕਰਕੇ ਤੁਰਦੇ ਹਨ, ਉਹ ਸਿਰਫ਼ ਸਵੇਰੇ ਲਈ ਥਾਂ ਬਣਾਉਂਦੇ ਹਨ ਤੇ ਰਾਤ ਨੂੰ ਕੁੱਲੀ ਸਾੜ ਕੇ ਸਵੇਰੇ ਅਗਾਂਹ ਨੂੰ ਨਿਕਲ ਜਾਂਦੇ ਹਨ। ਸਵੇਰ ਹੋਣੀ ਤੇ ਸੂਰਜ ਦੀ ਟਿੱਕੀ ਨਿਕਲਣ ਤੋਂ ਪਹਿਲਾਂ ਪੰਛੀਆਂ ਦਾ ਨੇਮ ਹੈ ਕਿ ਉਸਨੇ ਆਪਣੇ ਆਲ੍ਹਣੇ ਵਿਚ ਚਹਿਕਣਾ ਸ਼ੁਰੂ ਕਰ ਦੇਣਾ। ਸੂਰਜ ਨਿਕਲਿਆ, ਆਪਣੇ ਲਈ ਖਾ ਕੇ ਆ ਗਿਆ, ਨਿਆਣਿਆਂ ਦੇ ਮੂੰਹ ਵਿਚ ਆ ਕੇ ਪਾ ਦਿੱਤਾ। ਜੇ ਉਸਨੂੰ ਪੁੱਛੀਏ ਕਿ ਤੈਨੂੰ ਨਿਆਣਿਆਂ ਦੀ ਰੋਟੀ ਦਾ ਕੋਈ ਫ਼ਿਕਰ ਨਹੀਂ ਤਾਂ ਉਹ ਕਹਿੰਦਾ ਹੈ, ਬਸ ਮੈਂ ਇਹਨਾਂ ਨੂੰ ਖਵਾਈ ਜਾਂਦਾ ਹਾਂ, ਜਿਸ ਦਿਨ ਇਹਨਾਂ ਦੇ ਖੰਭ ਉਡਾਰੂ ਹੋ ਗਏ ਉਸ ਦਿਨ ਆਪਣਾ ਪ੍ਰਬੰਧ ਆਪ ਹੀ ਕਰ ਲੈਣਗੇ। ਮੈਨੂੰ ਰੱਬ 'ਤੇ ਭਰੋਸਾ ਹੈ ਕਿ ਜੇ ਰਾਤ ਸਾਨੂੰ ਜ਼ਿੰਦਗੀ ਦਿੱਤੀ ਹੈ ਅਤੇ ਜੇ ਸਵੇਰੇ ਜੀਵਨ ਦੇਵੇਗਾ ਤਾਂ ਖਾਣ ਨੂੰ ਵੀ ਦੇਵੇਗਾ। ਬਾਬਾ ਜੀ ਨੇ ਕਿਹਾ ਹੈ-

*ਪਰੰਦਏ ਨ ਗਿਰਾਹ ਜਰ॥ ਦਰਖਤ ਆਬ ਆਸ ਕਰਿ॥*
*ਦਿਹੰਦ ਸੁਈ॥ ਏਕ ਤੁਈ ਏਕ ਤੁਈ॥*

(ਅੰਗ ੧੪੪)

ਬਾਬਾ ਜੀ ਨੇ ਕਿਹਾ-

*ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ*

ਉਹਨਾਂ ਪੰਛੀਆਂ ਤੋਂ ਮੈਂ ਕੁਰਬਾਨ ਹਾਂ।

*ਜੰਗਲਿ ਜਿੰਨ੍ਾ ਵਾਸੁ॥*

ਜਿਹੜੇ ਇਕਾਂਤ ਵਿਚ ਜੰਗਲਾਂ ਵਿਚ ਟਿੱਕੇ ਹਨ।

*ਕਕਰੁ ਚੁਗਨਿ*

ਕੰਕਰੀਟ ਖਾਂਦੇ ਹਨ।

*ਥਲਿ ਵਸਨਿ*

ਥਲ ਵਿਚ ਬੈਠੇ ਹਨ। ਇਹਨਾਂ ਕੁਝ ਕਰਕੇ ਵੀ-

*ਰਬ ਨ ਛੋਡਨਿ ਪਾਸੁ॥*

(ਅੰਗ ੧੩੮੩)

ਅੱਜ ਮੇਰੇ ਗੁਰੂ ਅਮਰਦਾਸ ਸੱਚੇ ਪਿਤਾ ਜੀ ਨੇ ਕਿਹਾ ਹੈ-

*ਵਡੜੈ ਝਾਲਿ ਝਲੁੰਭਲੈ*

ਵੱਡੇ ਵੇਲੇ ਅੰਮ੍ਰਿਤ ਵੇਲੇ-

*ਨਾਵੜਾ ਲਈਐ ਕਿਸੁ॥*

ਕਿਸਨੂੰ ਪੁਕਾਰੀਏ ? ਹਜ਼ੂਰ ਕਹਿਣ ਲੱਗੇ-

*ਨਾਉ ਲਈਐ ਪਰਮੇਸਰੈ*



ਅੰਮ੍ਰਿਤ ਵੇਲੇ ਉੱਠ ਕੇ ਪ੍ਰਮਾਤਮਾ ਦਾ ਨਾਮ ਲਈਏ। ਮਹਾਰਾਜ ਕਿਹੜੇ ਦਾ ? ਹਜ਼ੂਰ ਕਹਿਣ ਲੱਗੇ-

*ਭੰਨਣ ਘੜਣ ਸਮਰਥੁ॥*

(ਅੰਗ ੧੩੮੩)

ਉਸ ਪ੍ਰਮਾਤਮਾ ਦੇ ਨਾਮ ਨੂੰ ਜੱਪ ਕਿਸ ਕੋਲ ਇੰਨੀ ਵੱਡੀ ਸਮਰੱਥਾ ਹੈ ਕਿ ਇਕ ਖਿਨ ਵਿਚ ਸਭ ਕੁਝ ਭੰਨ ਵੀ ਦਿੰਦਾ ਹੈ ਤੇ ਇਕ ਖਿਨ ਵਿਚ ਸਭ ਕੁਝ ਸਵਾਰ ਵੀ ਦਿੰਦਾ ਹੈ। ਕੌਣ ਨਾਮ ਲੈਂਦੇ ਹਨ ? ਬਾਬਾ ਜੀ ਦਾ ਬਚਨ ਅਸੀਂ ਬੜੀ ਵਾਰੀ ਪੜ੍ਹਦੇ ਹਾਂ-

*ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ॥*
*ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ॥*
*ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ॥*

(ਅੰਗ ੯੮੯)

*ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥*
*ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥*

(ਅੰਗ ੧੪੬)

ਬਾਬਾ ਜੀ ਨੇ ਕਿਹਾ ਕਿ ਪ੍ਰਮੇਸ਼ਰ ਦਾ ਨਾਮ ਜਪੋ। ਕ੍ਰਿਪਾਲੂ ਜੀ ਨੇ ਕਿਹਾ—

ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ॥
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ॥

(ਅੰਗ ੨੫੫)

ਤੈਨੂੰ ਚਿੰਤਾ ਝੋਰਾ ਨਹੀਂ ਬਿਆਪੇਗਾ। ਤੂੰ ਅੰਮ੍ਰਿਤ ਵੇਲੇ ਉੱਠ ਕੇ ਪ੍ਰਮਾਤਮਾ ਦਾ ਨਾਮ ਜੱਪਿਆ ਕਰ। ਉਹ ਇੰਨਾ ਵੱਡਾ ਸਮਰੱਥ ਹੈ ਕਿ ਇਕ ਖਿਨ ਲਗਾਉਂਦਾ ਹੈ ਅਤੇ ਜਿਹੜਾ ਰਾਜਾ ਹੈ ਉਸਨੂੰ ਕੰਗਾਲ ਬਣਾ ਕੇ ਚਲਾ ਜਾਂਦਾ ਹੈ।

ਹਰਿ ਕੀ ਗਤਿ ਨਹਿ ਕੋਊ ਜਾਨੈ॥
ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥੧॥ਰਹਾਉ॥
ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੋ॥ ੧॥

(ਅੰਗ ੫੩੭)

ਜੇ ਤੂੰ ਖ਼ਾਲੀ ਹੈਂ, ਵਡੜੇ ਵੇਲੇ ਨਾਮ ਲੈ, ਕੀ ਪਤਾ ਤੇਰੇ ਖ਼ਾਲੀ ਹਿਰਦੇ ਨੂੰ ਇਕ ਖਿਨ ਵਿਚ ਹੀ ਭਰ ਦੇਵੇ। ਬਾਬਾ ਜੀ ਨੇ ਬਾਣੀ ਵਿਚ ਫੁਰਮਾਇਆ ਹੈ-

ਖਿਨ ਮਹਿ ਨੀਚ ਕੀਟ ਕਉ ਰਾਜ॥
ਪਾਰਬ੍ਰਹਮ ਗਰੀਬ ਨਿਵਾਜ॥



(ਅੰਗ ੨੭੭)

ਉਹ ਇੰਨਾ ਭੰਨਣ ਘੜਣ ਸਮਰੱਥ ਹੈ ਕਿ-

ਜਿਸੁ ਨੀਚ ਕਉ ਕੋਈ ਨ ਜਾਨੈ॥
ਨਾਮੁ ਜਪਤ ਉਹੁ ਚਹੁ ਕੁੰਟ ਮਾਨੈ॥੧॥...
ਜਾ ਕੈ ਨਿਕਟਿ ਨ ਆਵੈ ਕੋਈ॥
ਸਗਲ ਸ੍ਰਿਸਟਿ ਉਆ ਕੇ ਚਰਨ ਮਲਿ ਧੋਈ॥ ੨॥

(ਅੰਗ ੩੮੬)

ਐਸੀ ਲਾਲ ਤੁਝ ਬਿਨੁ ਕਉਨੁ ਕਰੈ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥ ੧॥ ਰਹਾਉ॥
ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ॥
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥

(ਅੰਗ ੧੧੦੬)

ਪ੍ਰਮਾਤਮਾ ਦਾ ਨਾਮ ਲਈਏ। ਉਹ ਪ੍ਰਮਾਤਮਾ ਜਿਹੜਾ ਹਜ਼ੂਰ ਕਹਿੰਦੇ ਹਨ ਭੰਨਣ

ਘੜਣ ਸਮਰਥੁ ਹੈ। ਸਭ ਕੁਝ ਭੰਨ ਸਕਦਾ ਹੈ, ਸਭ ਕੁਝ ਬਣਾ ਸਕਦਾ ਹੈ। ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ, ਅਸੀਂ ਵੀ ਪ੍ਰਭਾਤ ਵੇਲੇ ਉਸ ਪਿਆਰੇ ਦੇ ਨਾਮ ਨਾਲ ਜੁੜ ਸਕੀਏ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨਾ। ਸਤਿਗੁਰੂ ਰਹਿਮਤ ਕਰਨ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਅੰਮ੍ਰਿਤ ਦਾ ਮਹੱਤਵ

ਪਰਮ ਸਨਮਾਨ ਯੋਗ ਚਵਰ ਛੱਤਰ ਦੇ ਮਾਲਕ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਿਹ॥

ਸੰਸਾਰ ਦੀ ਹਰ ਇਕ ਚੀਜ਼ ਉੱਨੀ ਦੇਰ ਤੱਕ ਵਿਕਾਸ ਵਿਚ ਰਹਿ ਸਕਦੀ ਹੈ ਜਿੰਨੀ ਦੇਰ ਤੱਕ ਉਹ ਕਿਸੇ ਮਰਯਾਦਾ ਵਿਚ ਹੈ। ਇਕੱਲਾ ਮਨੁੱਖੀ ਜੀਵਨ ਹੀ ਨਹੀਂ, ਹਰ ਉਹ ਚੀਜ਼ ਜਿਹੜੀ ਆਪਣੀ ਮਰਯਾਦਾ ਤੋਂ ਥਿੜਕ ਗਈ, ਉਹ ਦੇਖਦਿਆਂ ਦੇਖਦਿਆਂ ਹੀ ਖ਼ਤਮ ਹੋ ਜਾਂਦੀ ਹੈ। ਹਜ਼ੂਰ ਨੇ ਫ਼ੁਰਮਾਇਆ ਹੈ ਕਿ ਧਰਤੀ ਦੇ ਉੱਪਰ ਤਿੰਨ ਹਿੱਸੇ ਨੀਰ ਹੈ। ਜਿਸ ਟੁੱਕੜੇ ਉੱਪਰ ਅਸੀਂ ਰਹਿੰਦੇ ਪਏ ਹਾਂ, ਇਕ ਹਿੱਸਾ ਧਰਤੀ ਹੋਵੇ, ਤਿੰਨ ਹਿੱਸੇ ਪਾਣੀ ਹੋਵੇ ਤੇ ਕਦੀ ਤਿੰਨ ਹਿੱਸੇ ਪਾਣੀ ਟੱਬ ਵਿਚ ਪਾਈਏ ਤੇ ਇਕ ਮਿੱਟੀ ਦਾ ਰੋੜਾ ਉਸਦੇ ਵਿਚ ਟਿਕਾਈਏ, ਆਪ ਦੇਖੋਗੇ ਡੁੱਬ ਜਾਏਗਾ, ਪਾਣੀ ਉਸਨੂੰ ਗਾਲ ਦੇਵੇਗਾ। ਸਤਿਗੁਰੂ ਕਹਿੰਦੇ ਹਨ ਕਿ ਤਿੰਨ ਹਿੱਸੇ ਸਮੁੰਦਰ ਤੇ ਇਕ ਨਿੱਕਾ ਜਿਹਾ ਟੁੱਕੜਾ ਧਰਤੀ ਦਾ ਇਹ ਬੱਚ ਕਿਵੇਂ ਗਿਆ ? ਕਹਿਣ ਲੱਗੇ ਪ੍ਰਮਾਤਮਾ ਨੇ ਮਰਯਾਦਾ ਬਣਾਈ ਹੈ। ਉਸਨੇ ਸਮੁੰਦਰ ਨੂੰ ਘੁੱਟ ਕੇ ਬੰਨ੍ਹਿਆ ਹੈ। ਉਸ ਦੀ ਮਰਯਾਦਾ ਵਿਚ ਰਹਿਣ ਵਾਲਾ ਸਮੁੰਦਰ ਤਿੰਨ ਹਿੱਸੇ ਹੋ ਕੇ ਵੀ ਇਸ ਧਰਤੀ ਨੂੰ ਖ਼ਤਮ ਨਹੀਂ ਕਰ ਸਕਦਾ।

ਅਸੀਂ ਆਪਣੇ ਘਰਾਂ ਵਿਚ ਲੱਕੜ ਵਰਤਦੇ ਹਾਂ, ਆਪਣੀ ਰਸੋਈ ਵਿਚ ਲੱਕੜ ਵਰਤਦੇ ਹਾਂ, ਜਿਸ ਕੁਰਸੀ-ਬੈਂਚ ਉੱਪਰ ਬੈਠਦੇ ਹਾਂ, ਉਹ ਵੀ ਲੱਕੜ ਦੀ ਹੈ। ਜਿਸ ਬੈੱਡ ਉੱਪਰ ਬੈਠਦੇ ਹਾਂ, ਉਹ ਵੀ ਲੱਕੜ ਦਾ ਹੈ, ਪਰ ਲੱਕੜ ਵਿਚ ਅੱਗ ਮੌਜੂਦ ਹੈ। ਇਹ ਵੀ ਪ੍ਰਮਾਤਮਾ ਨੇ ਇਕ ਮਰਯਾਦਾ ਬਣਾਈ ਹੈ। ਉਸਨੇ ਲੱਕੜ ਵਿਚ ਅੱਗ ਜ਼ਰੂਰ ਪੈਦਾ ਕੀਤੀ, ਪਰ ਅੱਗ ਉਸ ਦੇ ਹੁਕਮ ਅਨੁਸਾਰ ਬੱਝੀ ਹੋਈ ਹੈ, ਉਹ ਲੱਕੜ ਤੋਂ ਬਾਹਰ ਨਹੀਂ ਨਿਕਲਦੀ। ਹਜ਼ੂਰ ਦਾ ਬਚਨ ਆਉਂਦਾ ਹੈ-

*ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ॥*

(ਅੰਗ ੧੧੭੧)

ਜੋ ਸੂਰਜ ਅਸੀਂ ਦੇਖਦੇ ਹਾਂ, ਇਸ ਵਰਗੇ ਪਤਾ ਨਹੀਂ ਕਿੰਨੇ ਕੁ ਪ੍ਰਮਾਤਮਾ ਨੇ ਸੂਰਜ

ਪੈਦਾ ਕੀਤੇ ਹਨ। ਜੇ ਆਪਣੇ ਇਸ ਸ਼ੌਰ ਮੰਡਲ ਨੂੰ ਦੇਖ ਲਈਏ, ਇਸਦੇ ਗ੍ਰਹਿ ਦਿਨ ਰਾਤ ਚੱਕਰ ਲਾਈ ਜਾ ਰਹੇ ਹਨ। ਸਾਇੰਸ ਵੀ ਕਹਿ ਰਹੀ ਹੈ ਕਿ ਉਹ ਘੁੰਮਦੇ ਪਏ ਹਨ ਪਰ ਗੁਰਸਿੱਖੋ ! ਕਦੀ ਦੇਖੋ ਕਿਹੜੀ ਸ਼ਕਤੀ ਹੈ ਜਿਹੜੀ ਇਹਨਾਂ ਨੂੰ ਆਪਸ ਵਿਚ ਟਕਰਾਉਣ ਨਹੀਂ ਦਿੰਦੀ। ਹਜ਼ੂਰ ਕਹਿੰਦੇ ਹਨ, ਅਸਲ ਵਿਚ ਪਰੀਪੂਰਨ ਪ੍ਰਮਾਤਮਾ ਨੇ ਆਪਣੀ ਮਰਯਾਦਾ ਦੇ ਸੂਤਰ ਵਿਚ ਚੰਦਰਮਾ ਵੀ ਬੰਨ੍ਹਿਆ ਹੈ, ਸੂਰਜ ਵੀ ਬੰਨ੍ਹਿਆ ਹੈ ਤੇ ਜਿੰਨੇ ਗ੍ਰਹਿ ਹਨ, ਇਹ ਸਾਰੇ ਪ੍ਰਮਾਤਮਾ ਦੀ ਬਣਾਈ ਹੋਈ ਮਰਯਾਦਾ ਵਿਚ ਹਨ।

*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥*
*ਕੋਹ ਕਰੋੜੀ ਚਲਤ ਨ ਅੰਤੁ॥*

(ਆਸਾ ਦੀ ਵਾਰ)

ਪਰ ਜਿਸ ਦਿਨ ਇਹ ਬੇਮਰਯਾਦੇ ਹੋ ਗਏ, ਯਾਦ ਰੱਖੋ, ਉਸ ਦਿਨ ਧਰਤੀ ਦਾ ਵੀ ਖ਼ਾਤਮਾ ਹੈ ਤੇ ਉਹਨਾਂ ਦਾ ਆਪਣਾ ਵੀ ਖ਼ਾਤਮਾ ਹੈ।

ਅੱਜ ਸਾਡੀ ਜ਼ਿੰਦਗੀ ਦਾ ਬਹੁਤ ਵੱਡਾ ਆਧਾਰ ਹੈ, ਅਸੀਂ ਅੱਗ ਨਾਲ ਭੋਜਨ ਤਿਆਰ ਕਰਦੇ ਹਾਂ, ਅੱਗ ਸਰਦੀ ਨੂੰ ਦੂਰ ਕਰਦੀ ਹੈ, ਅੱਗ ਘਰਾਂ ਵਿਚ ਵੀ ਬਾਲਦੇ ਹਾਂ, ਪਰ ਅੱਜ ਸੈਲੰਡਰ ਹਨ ਸਾਡੇ ਕੋਲ। ਉਸ ਉੱਪਰ ਇਕ ਰੇਗੂਲੇਟਰ ਹੈ, ਇਕ ਪਾਈਪ ਲੱਗਾ ਹੈ ਤੇ ਉਹ ਪਾਈਪ ਚੁੱਲ੍ਹੇ ਵਿਚ ਫਿੱਟ ਹੈ। ਦੇਖੋ ਇਹ ਸਭ ਕੁਝ ਮਰਯਾਦਾ ਵਿਚ ਲਾਇਆ ਗਿਆ ਹੈ। ਸੈਲੰਡਰ ਉੱਪਰ ਵੀ ਇਹੋ ਜਿਹਾ ਸਿਸਟਮ ਫਿੱਟ ਕੀਤਾ ਹੈ ਕਿ ਉੱਨੀ ਕੁ ਗੈਸ ਬਾਹਰ ਨਿਕਲੇ ਜਿੰਨੀ ਕੁ ਚੁੱਲ੍ਹੇ ਵਿਚ ਸਮਾਅ ਸਕੇ। ਜੇ ਸੈਲੰਡਰ ਮਰਯਾਦਾ ਵਿਚ ਚੱਲੇ ਤਾਂ ਉਹ ਰੋਟੀ ਤਿਆਰ ਕਰ ਦਿੰਦਾ ਹੈ, ਪਰ ਜੇ ਬੇਮਰਯਾਦਾ ਹੋ ਕੇ ਫੱਟ ਜਾਏ ਫਿਰ ਕਈ ਵਾਰੀ ਘਰ ਦੀ ਛੱਤ ਨੂੰ ਵੀ ਪਾੜ ਦਿੰਦਾ ਹੈ।

ਪਾਣੀ ਸਾਡੀ ਜ਼ਿੰਦਗੀ ਦਾ ਆਧਾਰ ਹੈ, ਪਰ ਇਹੀ ਪਾਣੀ ਜੇ ਟੂਟੀ ਰਾਹੀਂ, ਖ਼ੂਹ ਰਾਹੀਂ, ਨਲਕੇ ਰਾਹੀਂ ਸਾਡੇ ਤੱਕ ਪਹੁੰਚੇ ਤਾਂ ਸਾਡੀ ਪਿਆਸ ਵੀ ਬੁਝਾਉਂਦਾ ਹੈ, ਸਾਡੀ ਮੈਲ ਵੀ ਉਤਾਰਦਾ ਹੈ, ਸਾਨੂੰ ਜੀਵਨ ਵੀ ਦਿੰਦਾ ਹੈ, ਪਰ ਪਿਆਰਿਓ ! ਜੇ ਇਹੀ ਪਾਣੀ ਕਿਤੇ ਹੜ੍ਹ ਦਾ ਰੂਪ ਧਾਰਨ ਕਰਕੇ ਆ ਜਾਏ ਤਾਂ ਬੇਮਰਯਾਦਾ ਹੋਇਆ ਪਿੰਡਾਂ ਦੇ ਪਿੰਡ ਰੋੜ੍ਹ ਕੇ ਲੈ ਜਾਂਦਾ ਹੈ। ਆਪਣੇ ਸਰੀਰ ਵੱਲ ਝਾਤੀ ਮਾਰੀਏ। ਸਾਡੇ ਸਰੀਰ ਦਾ ਪੁੱਤਲਾ ਕੀ ਹੈ ? ਇਹ ਸਰੀਰ ਵੀ ਅਸਲੀਅਤ ਵਿਚ ਮਰਯਾਦਾ ਦਾ ਬੱਝਾ ਹੈ। ਪੰਜ ਤੱਤ ਇਕੱਠੇ ਹਨ ਤਾਂ ਕਾਇਮ ਹੈ। ਯਾਦ ਰੱਖੋ, ਜਿਸ ਦਿਨ ਇਹ ਨਿਕਲ ਗਏ, ਉਸੇ ਦਿਨ ਬੰਦੇ ਦਾ ਸਰੀਰ ਵੀ ਖ਼ਤਮ ਹੋ ਜਾਏਗਾ।

ਕਈ ਵਾਰੀ ਕਈ ਸੱਜਣ ਇਹ ਸ਼ਬਦ ਕਹਿਣ ਲੱਗ ਪੈਂਦੇ ਹਨ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਮੰਨਦੇ ਹਾਂ, ਪਰ ਮਰਯਾਦਾ ਨੂੰ ਨਹੀਂ। ਭਾਈ ਗੁਰਸਿੱਖੋ ! ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਆਧਾਰ ਹੈ। ਉਸ ਉੱਪਰ ਮਰਯਾਦਾ ਕਾਇਮ ਕੀਤੀ ਗਈ ਹੈ।

ਕੋਈ ਮਰਯਾਦਾ ਵਿਚ ਅਜਿਹੀ ਗੱਲ ਨਹੀਂ ਜਿਹੜੀ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੋਂ ਵੱਖ ਕਰਦੀ ਹੋਵੇ। ਮਰਯਾਦਾ ਦੀ ਹਰ ਗੱਲ ਦਾ ਆਧਾਰ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਹੈ। ਦੋ ਤਰ੍ਹਾਂ ਦੇ ਕੰਮ ਹਨ, ਇਕ ਬਿੱਧ ਅਤੇ ਦੂਜੇ ਨਖਿੱਧ। ਬਿੱਧ ਦਾ ਅਰਥ ਹੈ ਕਰਨ ਯੋਗ ਕੰਮ ਅਤੇ ਨਖਿੱਧ ਦਾ ਅਰਥ ਹੈ ਨਾ ਕਰਨ ਯੋਗ ਕੰਮ। ਇਹੀ ਤਾਂ ਮਰਯਾਦਾ ਹੈ। ਰਹਿਤ ਅਸੀਂ ਕਮਾਉਣੀ ਹੈ ਅਤੇ ਕੁਰਹਿਤ ਜਿਨ੍ਹਾਂ ਤੋਂ ਅਸੀਂ ਬੱਚ ਕੇ ਰਹਿਣਾ ਹੈ। ਰੱਬ ਨੇ ਕਿਹਾ, ਫਰੀਦ, ਇਕ ਕੰਮ ਕਰੋ, ਤੁਸੀਂ ਆਪਣੀ ਜ਼ਿੰਦਗੀ ਨੂੰ ਮਰਯਾਦਾ ਵਿਚ ਢਾਲ ਲਉ, ਮੈਂ ਤੁਹਾਡੇ ਕੋਲ ਆਵਾਂਗਾ। ਜਿਸ ਦਿਨ ਮੈਂ ਤੁਹਾਡੇ ਕੋਲ ਆ ਗਿਆ, ਸਾਰਾ ਸੰਸਾਰ ਹੀ ਤੁਹਾਡਾ ਬਣ ਜਾਵੇਗਾ-

*ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ॥*
*ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥*

(ਅੰਗ ੧੩੮੨)

ਗੁਰੂ ਅੰਗਦ ਸਾਹਿਬ ਜੀ ਨੂੰ ਪੜ੍ਹੋ। ਕੀ ਉਹ ਸਾਨੂੰ ਮਰਯਾਦਾ ਸਮਝਾ ਨਹੀਂ ਰਹੇ। ਕਹਿਣ ਲੱਗੇ, ਜੇ ਪ੍ਰਮਾਤਮਾ ਦੇ ਘਰ ਵਿਚ ਪ੍ਰਵਾਨ ਹੋਣਾ ਹੈ ਤਾਂ ਇਹੋ ਜਿਹਾ ਕੰਮ ਭੁੱਲ ਕੇ ਵੀ ਨਾ ਕਰੀਂ ਜਿਸ ਕੰਮ ਦੇ ਕਰਨ ਨਾਲ ਤੇਰੀਆਂ ਨਜ਼ਰਾਂ ਵਿਚ ਤੇਰਾ ਮੂੰਹ ਨੀਵਾਂ ਹੋ ਜਾਏ। ਹਜ਼ੂਰ ਕਹਿਣ ਲੱਗੇ-



*ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥*

(ਅੰਗ ੯੧੮)

ਗੁਰਸਿੱਖੋ ! ਕਲਗੀਧਰ ਪਾਤਿਸ਼ਾਹ ਨੇ ਸਾਨੂੰ ਅੰਮ੍ਰਿਤ ਦੀ ਦਾਤ ਦਿੱਤੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅੰਮ੍ਰਿਤ ਸ਼ਬਦ ਅਨੇਕਾਂ ਰੂਪਾਂ ਵਿਚ ਆਇਆ ਹੈ। ਬਾਣੀ ਪੜ੍ਹਦਿਆਂ ਅੰਮ੍ਰਿਤ ਦੇ ਜੇ ਅੱਖਰੀ ਅਰਥ ਕਰੀਏ ਤਾਂ ਉਸ ਦਾ ਅਰਥ ਹੈ ਉਹ ਕਿਰਿਆ, ਉਹ ਚੀਜ਼, ਉਹ ਕਰਮ ਜਿਸ ਦੇ ਕਰਨ ਦੇ ਨਾਲ ਬੰਦੇ ਨੂੰ ਮੌਤ ਦਾ ਭੈ ਖ਼ਤਮ ਹੋ ਜਾਏ।

ਬਾਣੀ ਵਿਚ ਅੰਮ੍ਰਿਤ ਦੇ ਅਰਥ ਛੱਤੀਹ ਪ੍ਰਕਾਰ ਦੇ ਭੋਜਨ ਵੀ ਆਏ ਹਨ। ਬਾਣੀ ਵਿਚ ਅੰਮ੍ਰਿਤ ਦੇ ਅਰਥ ਦੁੱਧ ਵੀ ਆਏ ਹਨ। ਗੁਰਬਾਣੀ ਵਿਚ ਅੰਮ੍ਰਿਤ ਦੇ ਅਰਥ ਨਾਮ ਵੀ ਆਏ ਹਨ। ਜਦੋਂ ਅਸੀਂ ਪੜ੍ਹਦੇ ਹਾਂ-

*ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥*

(ਅੰਗ ੨੬੯)

ਇਸ ਦਾ ਅਰਥ ਹੈ ਛੱਤੀਹ ਪ੍ਰਕਾਰ ਦੇ ਭੋਜਨ। ਜਦੋਂ ਅਸੀਂ ਪੜ੍ਹਦੇ ਹਾਂ-

*ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ॥*

(ਅੰਗ ੪੮੯)

ਉਥੇ ਅੰਮ੍ਰਿਤ ਦਾ ਅਰਥ ਭੋਜਨ ਨਹੀਂ, ਉਥੇ ਅੰਮ੍ਰਿਤ ਦਾ ਅਰਥ ਹੈ ਦੁੱਧ। ਗੁਰੂ ਜੀ ਨੇ ਬਾਣੀ ਵਿਚ ਅੰਮ੍ਰਿਤ ਸ਼ਬਦ ਚੰਦਨ ਲਈ ਵੀ ਵਰਤਿਆ ਹੈ।

*ਮੈਲਾਗਰ ਬੇਰ੍ਹੇ ਭੁਇਅੰਗਾ॥*
*ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥*

(ਅੰਗ ੫੨੫)

ਪਰ ਜੋ ਗੁਰੂ ਜੀ ਨੇ ਕ੍ਰਿਪਾ ਕੀਤੀ ਕਿ ਅੰਮ੍ਰਿਤ ਹੈ ਕੀ ? ਬਾਣੀ ਨੇ ਕਿਹਾ ਕਿ ਅੰਮ੍ਰਿਤ ਬੰਦੇ ਦੇ ਅੰਦਰ ਹੈ। ਅਸੀਂ ਇਕ ਸ਼ਬਦ ਪੜ੍ਹਦੇ ਹਾਂ-

*ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ॥*

(ਅੰਗ ੬੪੪)

ਘਰ ਵਿਚ ਹੀ ਅੰਮ੍ਰਿਤ ਹੈ।

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ॥*

(ਅੰਗ ੨੯੩)

ਇਹ ਸਰੀਰ ਵਿਚ ਹੈ। ਇਹ ਵੀ ਬਚਨ ਕਹਿ ਦਿੱਤਾ ਕਿ ਜਿਸ ਖ਼ਾਤਰ ਤੂੰ ਧਰਤੀ 'ਤੇ ਆਇਆ ਹੈਂ ਉਹ ਅੰਮ੍ਰਿਤ ਵੀ ਗੁਰੂ ਕੋਲੋਂ ਮਿਲਣਾ ਹੈ।

*ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ॥*

(ਅੰਗ ੯੧੮)

*ਅੰਮ੍ਰਿਤੁ ਪੀਆ ਸਤਿਗੁਰਿ ਦੀਆ॥*
*ਅਵਰੁ ਨ ਜਾਣਾ ਦੂਆ ਤੀਆ॥*

(ਅੰਗ ੧੦੩੪)

ਹਿਰਦੇ ਵਿਚ ਵੀ ਅੰਮ੍ਰਿਤ, ਗੁਰੂ ਕੋਲ ਵੀ ਅੰਮ੍ਰਿਤ। ਅੱਜ ਦਾ ਨੌਜਵਾਨ ਸਵਾਲ ਕਰਦਾ ਹੈ ਕਿ ਜੇ ਸਾਰਿਆਂ ਵਿਚ ਅੰਮ੍ਰਿਤ ਹੈ ਤਾਂ ਫਿਰ ਬਾਹਰੋਂ ਖੰਡੇ ਦੀ ਪਹੁਲ ਲੈਣ ਦੀ ਕੀ ਜ਼ਰੂਰਤ ਹੈ ? ਸੱਜਣੋ ! ਚੇਤੇ ਰੱਖਿਓ, ਬਹੁਤ ਕੁਝ ਅਦ੍ਰਿਸ਼ਟ ਹੈ। ਬੰਦੇ ਸਾਰੀ ਜ਼ਿੰਦਗੀ ਛੱਡ ਕੇ ਚਲੇ ਜਾਂਦੇ ਸਨ। ਅਦ੍ਰਿਸ਼ਟ ਤਾਂ ਦ੍ਰਿਸ਼ਟਮਾਨ ਹੁੰਦਾ ਹੈ ਜੇ ਕਿਸੇ ਕੋਲ ਕੋਈ ਜੁਗਤ ਹੋਵੇ। ਜਿਸ ਦਿਨ ਅੰਮ੍ਰਿਤ ਛਕਾਇਆ ਜਾਂਦਾ ਹੈ ਉਸ ਦਿਨ ਨੂੰ ਅੰਮ੍ਰਿਤ ਸੰਚਾਰ ਕਿਹਾ ਜਾਂਦਾ ਹੈ। ਸੰਚਾਰ ਦਾ ਅੱਖਰੀ ਅਰਥ ਹੁੰਦਾ ਹੈ ਚਲਾਣਾ। ਜਿਸ ਬੰਦੇ ਨੂੰ ਪਤਾ ਨਹੀਂ ਕਿ ਦੁੱਧ ਦੇ ਵਿਚ ਘਿਉ ਹੈ। ਗਾਂ ਦਾ, ਮੱਝ ਦਾ ਦੁੱਧ ਬਾਲਟੀ ਵਿਚ ਚੋਅ ਕੇ ਲਿਆਈਏ ਤੇ ਜਦੋਂ ਭਾਂਡੇ ਵਿਚ ਦੁੱਧ ਪਾਉਂਦੇ ਹਾਂ, ਉਸ ਦੇ ਵਿਚ ਘਿਉ ਹੈ। ਹਰ ਬੰਦੇ ਨੂੰ ਪਤਾ ਹੈ ਕਿ ਦੁੱਧ ਵਿਚ ਘਿਉ ਹੈ, ਪਰ ਘਿਉ

ਦਾ ਤੱਤ ਹੋਣ ਦੇ ਬਾਵਜੂਦ ਵੀ ਘਿਉ ਉੱਨੀ ਦੇਰ ਤੱਕ ਪ੍ਰਗਟ ਨਹੀਂ ਹੁੰਦਾ ਜਿੰਨੀ ਦੇਰ ਤੱਕ ਬਾਹਰੋਂ ਜਾਗ ਨਾ ਲਾਈਏ। ਇਕੱਲਾ ਜਾਗ ਨਹੀਂ, ਤੁਸੀਂ ਦੇਖੋਗੇ ਕਿ ਦੁੱਧ ਕਦੀ ਪਾਣੀ ਉੱਪਰ ਨਹੀਂ ਤਰਦਾ। ਪਾਣੀ ਅਤੇ ਦੁੱਧ ਮਿਲ ਜਾਣਗੇ। ਜਦੋਂ ਉਸੇ ਦੁੱਧ ਨੂੰ ਜਾਗ ਲਾਈ ਜਾਏ ਤਾਂ ਕੀ ਜਾਗ ਲਾਉਣ ਤੋਂ ਬਾਅਦ ਅਸੀਂ ਮਧਾਣੀ ਪਾ ਦਿੰਦੇ ਹਾਂ ? ਬਿਲਕੁਲ ਨਹੀਂ। ਜਾਗ ਲਾਉਣ ਤੋਂ ਬਾਅਦ ਉਸ ਦੁੱਧ ਨੂੰ ਇਕਾਂਤ ਵਿਚ ਰੱਖਿਆ ਜਾਂਦਾ ਹੈ ਤੇ ਕਈ ਵਾਰੀ ਨਿਆਣਿਆਂ ਨੂੰ ਬੀਬੀਆਂ ਸ਼ਬਦ ਕਹਿੰਦੀਆਂ ਸਨ ਦੇਖੋ, ਕਿਤੇ ਦੁੱਧ ਦੇ ਭਾਂਡੇ ਨੂੰ ਹਿਲਾਅ ਨਾ ਦੇਣਾ, ਅਸੀਂ ਦੁੱਧ ਨੂੰ ਖੱਟਾ ਲਾ ਦਿੱਤਾ ਹੈ। ਅੱਠ-ਨੌਂ ਘੰਟੇ ਰਾਤ ਨੂੰ ਦੁੱਧ ਟਿੱਕਿਆ ਰਿਹਾ ਤੇ ਜਾਗ ਲੱਗਣ ਤੋਂ ਬਾਅਦ ਉਹ ਦੁੱਧ ਜੰਮਿਆ। ਜਦੋਂ ਜੰਮਿਆ ਤਾਂ ਸਵੇਰੇ ਮਧਾਣੀ ਪਾਈ ਤੇ ਮਧਾਣੀ ਦੇ ਫੁੱਲ ਨਾਲ ਦੁੱਧ ਨੂੰ ਰਿੜਕਿਆ ਤੇ ਰਿੜਕਣ ਤੋਂ ਬਾਅਦ ਉਸ ਦੇ ਵਿਚੋਂ ਮੱਖਣ ਨਿਕਲਿਆ। ਮੱਖਣ ਤਾਂ ਉਦੋਂ ਵੀ ਸੀ ਜਦੋਂ ਦੁੱਧ ਚੋਅ ਕੇ ਲਿਆਏ। ਉਦੋਂ ਦੁੱਧ ਪਾਣੀ ਵਿਚ ਮਿਲਾਇਆ ਤਾਂ ਪਾਣੀ ਦਾ ਰੂਪ ਹੋ ਗਿਆ, ਪਰ ਗੁਰਸਿੱਖੋ ! ਜਦੋਂ ਇਹ ਮੱਖਣ ਨਿਕਲਿਆ ਤਾਂ ਕੋਲ ਬੀਬੀ ਨੇ ਪਾਣੀ ਦਾ ਬਰਤਨ ਭਰ ਕੇ ਰੱਖਿਆ ਤੇ ਇਕੋ ਦੱਮ ਮੱਖਣ ਦਾ ਪੇੜਾ ਪਾਣੀ ਉੱਪਰ ਰੱਖਿਆ, ਦੁੱਧ ਤਾਂ ਪਾਣੀ ਦਾ ਰੂਪ ਹੋ ਜਾਂਦਾ ਹੈ ਪਰ ਜਦੋਂ ਤੱਤ ਮੱਖਣ ਨਿਕਲਿਆ, ਪਾਣੀ ਉੱਪਰ ਤਰਨ ਲੱਗ ਪਿਆ। ਮੱਖਣ ਤਰਦਾ ਹੈ, ਦੁੱਧ ਨਹੀਂ।

ਗੁਰਸਿੱਖੋ ! ਸਰੀਰ ਤਾਂ ਦੁੱਧ ਦੀ ਤਰ੍ਹਾਂ ਹੈ। ਇਹ ਦੁਨੀਆਦਾਰੀ ਦੇ ਪਾਣੀ ਵਿਚ ਚਲਾ ਗਿਆ। ਜਿਸ ਦਿਨ ਸਮਰੱਥ ਗੁਰੂ ਇਸਨੂੰ ਅੰਦਰ ਦੀ ਜਾਗ ਲਾਉਂਦਾ ਹੈ ਤਾਂ ਜਾਗ ਲੱਗਣ ਤੋਂ ਬਾਅਦ ਅੰਮ੍ਰਿਤ ਵੇਲੇ ਉੱਠ ਕੇ ਪੱਲ-ਪੱਲ ਟਿੱਕ ਕੇ ਸਿੱਖ ਨਾਮ ਜੱਪਦਾ ਹੈ, ਬਾਹਰ ਲੱਕੜ ਦੀ ਮਧਾਣੀ ਮੱਖਣ ਬਾਹਰ ਕੱਢਦੀ ਹੈ ਤੇ ਬਾਬਾ ਨਾਨਕ ਕਹਿੰਦੇ ਹਨ ਕਿ ਸਿੱਖ ਦੀ ਜ਼ਬਾਨ ਤੋਂ ਜੱਪ ਕੀਤਾ ਜਾਏ ਤਾਂ ਇਸ ਦੀ ਜ਼ਬਾਨ ਤੋਂ ਜੱਪਣਾ ਮਧਾਣੀ ਬਣ ਜਾਂਦੀ ਹੈ, ਇਹ ਮਧਾਣੀ ਅੰਦਰੋਂ ਬ੍ਰਹਮ ਗਿਆਨ ਦਾ ਅੰਮ੍ਰਿਤ ਵਧਾ ਦਿੰਦੀ ਹੈ। ਹਜ਼ੂਰ ਨੇ ਕਿਹਾ ਹੈ-

*ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥*
*ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ॥੧॥*
*ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥ ੧॥ ਰਹਾਉ॥*
*ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ॥*
*ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥੨॥*

(ਅੰਗ ੭੨੮)

ਤੇਰੇ ਅੰਦਰ ਅੰਮ੍ਰਿਤ ਹੈ, ਪਰ ਜਾਗ ਲੱਗਣ ਤੋਂ ਬਿਨਾਂ ਉਸਨੇ ਅੰਮ੍ਰਿਤ ਨਹੀਂ ਹੋਣਾ।

ਇਕ ਹੋਰ ਉਦਾਹਰਨ ਹੈ। ਕੀ ਸੁਮੇਲਤਾ ਨਾਲ ਕੋਈ ਚੀਜ਼ ਪ੍ਰਾਪਤ ਹੋਈ ਹੈ ? ਜਿਸ ਬਾਣੀ ਨੂੰ ਅਸੀਂ ਧੁਰ ਕੀ ਬਾਣੀ ਕਹਿੰਦੇ ਹਾਂ, ਇਹ ਵੀ ਉਦੋਂ ਆਈ ਜਦੋਂ ਬਾਬਾ ਜੀ ਦਾ

ਇਕ ਬਚਨ ਆਉਂਦਾ ਹੈ-

*ਸਾਧੁ ਮਿਲੈ ਸਿਧਿ ਪਾਈਐ ਕਿ ਏਹੁ ਜੋਗੁ ਕਿ ਭੋਗੁ॥*
*ਦੁਹੁ ਮਿਲਿ ਕਾਰਜੁ ਊਪਜੈ ਰਾਮ ਨਾਮ ਸੰਜੋਗੁ॥*

(ਅੰਗ ੩੩੫)

ਜਦੋਂ ਨਾਮੀ ਵਿਚ ਨਾਮ ਜੱਪਣ ਵਾਲਾ ਅਭੇਦ ਹੋਇਆ, ਇਕ ਸ਼ਬਦ ਸੀ, ਦੂਜੀ ਸੁਰਤ ਸੀ ਤੇ ਪਿਆਰਿਉ ! ਦੋਨਾਂ ਦੇ ਸੰਯੋਗ ਵਿਚੋਂ ਹੀ ਤਾਂ ਜੀਵਨ ਨਿਕਲਿਆ ਹੈ। ਇਹ ਇਕ ਸਰਬ ਵਿਆਪਕ ਸਚਾਈ ਹੈ। ਹਰ ਮਰਦ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਮੁਤਾਬਿਕ ਇਸਤਰੀ ਹੈ। ਹਰ ਇਸਤਰੀ ਵਿਚ ਮਰਦ ਹੈ। ਇਸਤਰੀ ਇਕੱਲੀ ਰਹੇ, ਮਰਦ ਦਾ ਜਾਮਾ ਇਕੱਲਾ ਰਹੇ ਤਾਂ ਚੇਤੇ ਰੱਖੋ, ਸ਼ਕਤੀ ਰੱਬ ਨੇ ਦੋਨਾਂ ਨੂੰ ਦਿੱਤੀ ਹੈ, ਪਰ ਸੰਤਾਨ ਉੱਤਪਤੀ ਤਾਂ ਹੀ ਹੈ ਜੇ ਦਮਪਤੀ ਦਾ ਸੁਮੇਲ ਹੈ, ਸੁਮੇਲ ਤੋਂ ਬਿਨਾਂ ਉਹਨਾਂ ਰਾਹੀਂ ਸੰਤਾਨ ਪੈਦਾ ਨਹੀਂ ਹੋ ਸਕਦੀ। ਤੇਰੇ ਅੰਦਰ ਅੰਮ੍ਰਿਤ ਜ਼ਰੂਰ ਹੈ ਪਰ ਅੰਦਰ ਦਾ ਸਿੱਖ ਤਾਂ ਪ੍ਰਗਟ ਹੋਵੇਗਾ ਜੇ ਗੁਰੂ ਕੋਲੋਂ ਅੰਮ੍ਰਿਤ ਦੀ ਦਾਤ ਲਵੇਂਗਾ।

ਧੰਨ ਗੁਰੂ ਦਸਮੇਸ਼ ਪਿਤਾ ਸਾਡੇ ਉੱਪਰ ਤਰੁੱਠੇ, ਸਾਨੂੰ ਅੰਮ੍ਰਿਤ ਦੀ ਦਾਤ ਦਿੱਤੀ। ਉਸ ਜੱਗ ਵਿਚ ਪਾਣੀ ਤਾਂ ਉਹੀ ਸੀ ਖੂਹ ਦਾ ਜਾਂ ਜਿਹੜਾ ਅਸੀਂ ਨਲਕੇ ਦਾ ਘਰ ਵਿਚ ਵਰਤਦੇ ਹਾਂ ਪਰ ਜਦੋਂ ਉਹੀ ਪਾਣੀ ਸਰਬ ਲੋਹ ਦੇ ਬਾਟੇ ਵਿਚ ਪਾਇਆ ਤਾਂ ਹੀ ਅੰਮ੍ਰਿਤ ਬਣਿਆ, ਐਵੇਂ ਨਹੀਂ ਅੰਮ੍ਰਿਤ ਬਣਿਆ। ਇਕੱਲੇ ਪੰਜ ਸਰੀਰ ਨਹੀਂ, ਗੁਰਮੁਖੋ ! ਉਹਨਾਂ ਪੰਜਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਤਾਪ ਵਰਤਦਾ ਹੈ, ਜਦੋਂ ਉਹ ਆਪਣੀਆਂ 45 ਉਂਗਲਾਂ ਬਾਟੇ ਨੂੰ ਲਾਉਂਦੇ ਹਨ। ਦੱਸ ਨੇਤਰ ਉਸ ਬਾਟੇ ਵਿਚ ਪਏ ਹੋਏ ਜਲ ਨੂੰ ਦੇਖਦੇ ਹਨ ਤੇ ਪੰਜ ਮੁਖ ਬਾਰ ਬਾਰ ਬਾਣੀ ਪੜ੍ਹਦੇ ਹਨ। ਸਾਢੇ ਤਿੰਨ ਕਰੋੜ ਰੋਮ ਇਕ ਸਰੀਰ ਦਾ ਮੰਨਿਆ ਜਾਂਦਾ ਹੈ ਤੇ ਜਦੋਂ ਪੰਜ ਪਵਿੱਤਰ ਤਨ ਲੱਗ ਗਏ ਤੇ ਜਿਨ੍ਹਾਂ ਦੇ ਰੋਮ ਰੋਮ ਵਿਚੋਂ ਗੁਰੂ ਨਿਕਲਦਾ ਹੈ, ਸੱਚ ਜਾਣੋ, ਉਹਨਾਂ ਦੇ ਸਰੀਰ ਵਿਚ ਗੁਰੂ ਦੀ ਵਰਤਦੀ ਹੋਈ ਮੇਹਰ ਉਹ ਪਾਣੀ ਨੂੰ ਵੀ ਪੰਜ ਬਾਣੀਆਂ ਪੜ੍ਹਨ ਤੋਂ ਬਾਅਦ ਅੰਮ੍ਰਿਤ ਬਣਾ ਦਿੰਦੀ ਹੈ।

ਇਹ ਪੰਜਾਂ ਦੀ ਹੀ ਗਿਣਤੀ ਨਹੀਂ ਅਤੇ ਕੇਵਲ ਗਿਣਤੀ ਦੇ ਨਾਲ ਗੱਲ ਨਹੀਂ ਬਣਦੀ, ਜਿਨ੍ਹਾਂ ਦੇ ਅੰਦਰ ਧੰਨ ਗੁਰੂ ਗੋਬਿੰਦ ਸਿੰਘ ਆਪ ਵਰਤਦੇ ਹਨ, ਜਦੋਂ ਪੰਜ ਇਕੱਠੇ ਹੋ ਕੇ ਅੰਮ੍ਰਿਤ ਸੰਚਾਰ ਕਰਦੇ ਹਨ ਗੁਰਮੁਖੋ ! ਛੱਕਣ ਵਾਲੇ ਫਿਰ ਸਿਰ ਧੜ ਦੀਆਂ ਬਾਜ਼ੀਆਂ ਲਾਉਂਦੇ ਹਨ, ਕਿਉਂਕਿ ਉਹਨਾਂ ਦੇ ਅੰਦਰ ਆਪ ਗੁਰੂ ਵਰਤਦਾ ਹੈ। ਸਤਿਗੁਰੂ ਨੇ ਸਾਨੂੰ ਰਹਿਤ ਦਿੱਤੀ। ਰਹਿਤ ਸਾਨੂੰ ਉੱਚਿਆਂ ਲਿਜਾਏਗੀ। ਜਿੰਨਾ ਉੱਚਾ ਜੀਵਨ ਰੱਖੋਗੇ, ਮੇਰਾ ਚੋਜੀ ਪ੍ਰੀਤਮ ਉੱਨਾ ਉੱਚਾ ਲੈ ਜਾਏਗਾ। ਜਿੰਨਾ ਅੰਦਰੋਂ ਕੋਈ ਬੰਦਾ ਖਿੜਕ ਜਾਏਗਾ, ਬਾਹਰੋਂ ਲੋਕਾਂ ਨੂੰ ਤਾਂ ਪ੍ਰਭਾਵਿਤ ਕਰ ਸਕਦਾ ਹੈ, ਪਰ ਗੁਰੂ ਤਾਂ ਸਾਡੀ ਆਤਮਾ ਨੂੰ ਜਾਣਦਾ ਹੈ। ਉਹ ਅੰਦਰ ਦੀ ਰਹਿਤ ਨੂੰ ਵੀ ਜਾਣਦਾ ਹੈ ਤੇ ਜਿਸ ਕੋਲ ਅੰਦਰ ਦੀ ਰਹਿਤ ਨਹੀਂ, ਬਾਹਰ ਕੇਵਲ

ਅਡੰਬਰ ਹੈ, ਜ਼ਬਾਨ ਦੇ ਮਿੱਠੇ ਬੋਲ ਹਨ, ਉਸਨੂੰ ਹਜ਼ੂਰ ਨੇ ਕਿਹਾ ਕਿ ਤੂੰ ਜਿੰਨਾ ਪ੍ਰਚਾਰ ਕਰੇਂਗਾ, ਸੱਚ ਜਾਣੀ, ਉੱਨਾ ਜਨਮ ਮਰਨ ਦਾ ਤਾਣਾ ਹੋਰ ਵਧਾਈ ਜਾਏਂਗਾ। ਹਜ਼ੂਰ ਦਾ ਬਚਨ ਹੈ-

*ਰਹਤ ਅਵਰ ਕਛੁ ਅਵਰ ਕਮਾਵਤ॥*
*ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥*
*ਜਾਨਨਹਾਰ ਪ੍ਰਭੂ ਪਰਬੀਨ॥*
*ਬਾਹਰਿ ਭੇਖ ਨ ਕਾਹੂ ਭੀਨ॥*
*ਅਵਰ ਉਪਦੇਸੈ ਆਪਿ ਨ ਕਰੈ॥*
*ਆਵਤ ਜਾਵਤ ਜਨਮੈ ਮਰੈ॥*

ਜਿਹੜਾ ਉਪਦੇਸੈ ਸ਼ਬਦ ਹੈ, ਉਹ ਗਾਲ੍ਹਾਂ ਤਾਂ ਕੱਢ ਨਹੀਂ ਰਿਹਾ, ਸੁਣਾਉਂਦਾ ਤਾਂ ਸ਼ਬਦ ਹੀ ਪਿਆ ਹੈ, ਪਰ ਜਿਸ ਦੇ ਅੰਦਰ ਰੱਬ ਵੱਸ ਜਾਏ-

*ਜਿਸ ਕੈ ਅੰਤਰਿ ਬਸੈ ਨਿਰੰਕਾਰੁ॥*
*ਤਿਸ ਕੀ ਸੀਖ ਤਰੈ ਸੰਸਾਰੁ॥*



(ਸੁਖਮਨੀ ਸਾਹਿਬ)

ਗੁਰੂ ਰਾਮਦਾਸ ਜੀ ਨੇ ਬੜਾ ਸੋਹਣਾ ਸ਼ਬਦ ਕਿਹਾ ਹੈ-

*ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥*

(ਅੰਗ ੧੪੨੪)

ਜਿਉਂਦਿਆਂ ਧੂੜ ਮਿਲ ਜਾਏ ਇਹ ਤਾਂ ਵਡਮੁੱਲੀ ਦਾਤ ਹੈ। ਭਾਈ ਗੁਰਦਾਸ ਕਹਿੰਦੇ ਹਨ ਕਿ ਮਰਨ ਤੋਂ ਬਾਅਦ ਜਿਨ੍ਹਾਂ ਰਾਹਾਂ ਉੱਪਰੋਂ ਗੁਰੂ ਦੀ ਸੰਗਤ ਲੰਘਦੀ ਹੈ, ਮੇਰੀ ਮੜ੍ਹੀ ਦੀ ਰਾਖ ਉਸ ਉੱਪਰ ਖਿਲਾਰ ਦਿਉ ਤਾਂ ਜੋ ਕਰਨੀ ਵਾਲੇ ਦੇ ਚਰਨਾਂ ਦੀਆਂ ਤਲੀਆਂ ਉੱਪਰ ਲੱਗ ਜਾਏ ਅਤੇ ਮੇਰੀ ਬੰਦ-ਖ਼ਲਾਸੀ ਹੋ ਜਾਏ।

ਅੱਜ ਬੜੀ ਤਰਕ ਦੀ ਹਨੇਰੀ ਚੱਲ ਰਹੀ ਹੈ ਕਿ ਇਸ ਦਾ ਕੀ ਲਾਭ ਸੀ, ਇਸ ਦਾ ਕੀ ਲਾਭ ਸੀ। ਚੇਤੇ ਰੱਖੋ, ਬੰਦੇ ਨੂੰ ਪੁੱਛੋ ਕਿ ਤੇਰੇ ਜੰਮਣ ਦਾ ਕੀ ਲਾਭ ਸੀ। ਗੁਰੂ ਦੀ ਗੱਲ ਨੂੰ ਸਤਿ ਬਚਨ ਕਰਕੇ ਮੰਨ ਤੇ ਜਿਨ੍ਹਾਂ ਨੇ ਗੁਰੂ ਦੀ ਮਰਯਾਦਾ ਨੂੰ ਕਦੀ ਅਪਨਾਇਆ ਹੈ, ਮੇਰੇ ਸਤਿਗੁਰੂ ਨੇ ਉਸ ਨੂੰ ਬਹੁਤ ਉਚਿਆਂ ਚੁੱਕਿਆ ਹੈ। ਬਾਬਾ ਦੀਪ ਸਿੰਘ ਜੀ ਦੀ ਗੱਲ ਅਸੀਂ ਜਦੋਂ ਵੀ ਕਰਦੇ ਹਾਂ, ਸਾਡੇ ਸਾਹਮਣੇ ਨਾਮ-ਜੱਪ-ਤੱਪ-ਸਿਮਰਨ ਅਤੇ ਉਹਨਾਂ ਦੇ ਹੱਥ ਨਾਲ ਲਿਖੀ ਹੋਈ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਆਉਂਦੀ ਹੈ। ਹਰਿਮੰਦਰ ਸਾਹਿਬ ਵਿਚ ਤਾਂ ਅਨੇਕਾਂ ਮੱਥੇ ਟੇਕਦੇ ਹਨ ਤੇ ਅੱਜ ਵੀ ਟੇਕਦੇ ਪਏ ਹਨ। ਮਨ ਵਿਚ ਖ਼ਿਆਲ ਆਇਆ ਕਿ

ਗੱਲ ਚੱਲੀ ਗੁਰਸਿੱਖ ਦੀ ਤੇ ਭਾਈ ਗੁਰਦਾਸ ਜੀ ਨੇ ਇਕ ਬਚਨ ਕਿਹਾ। ਕਹਿੰਦੇ ਹਨ ਜਿਹੜਾ ਸਿੱਖ ਭਾਵਨਾ ਨਾਲ ਗੁਰੂ ਦੇ ਦਰ ਉੱਪਰ ਚੱਲ ਕੇ ਜਾਂਦਾ ਹੈ, ਇਸ ਕਰਕੇ ਨਾ ਜਾਵੇ ਕਿ ਲੋਕ ਮੇਰੇ ਪਿੱਛੇ ਆਉਣ, ਉਹ ਗੁਰੂ ਦੇ ਪਿੱਛੇ ਤੁਰੇ, ਇਕ ਦਿਨ ਗੁਰੂ ਇੰਨੀ ਕ੍ਰਿਪਾ ਕਰਦੇ ਹਨ ਕਿ ਸਾਰਾ ਸੰਸਾਰ ਸਿੱਖ ਦੇ ਬੂਹੇ 'ਤੇ ਆ ਕੇ ਖਲੋ ਜਾਂਦਾ ਹੈ।

ਦੂਜਾ ਬਚਨ ਉਹਨਾਂ ਕੀਤਾ ਕਿ ਜਿਸਨੇ ਗੁਰੂ ਦੇ ਬਚਨ ਨੂੰ ਸਤਿ ਸਤਿ ਕਰਕੇ ਮੰਨ ਲਿਆ ਹੈ, ਉਸਨੂੰ ਰੌਲਾ ਪਾਉਣ ਦੀ ਲੋੜ ਨਹੀਂ। ਉਹ ਇਕ ਬਚਨ ਕਹਿ ਦੇਵੇ ਤਾਂ ਸਮੁੱਚੀ ਮਾਨਵਤਾ ਉਸ ਦੇ ਸਾਹਮਣੇ ਆਪਣਾ ਸਿਰ ਵਾਰਨ ਲਈ ਆ ਜਾਂਦੀ ਹੈ। ਜਿਸਨੇ ਮੰਨਿਆ ਹੈ ਉਸ ਦਾ ਹੀ ਹੁਕਮ ਇਥੇ ਮੰਨਿਆ ਜਾਏਗਾ ਤੇ ਜਿਸ ਨੇ ਖ਼ੁੱਦ ਗੁਰੂ ਦਾ ਹੁਕਮ ਨਹੀਂ ਮੰਨਿਆ, ਉਸ ਦੇ ਸ਼ਬਦ ਕੇਵਲ ਫੋਕੇ ਹਨ, ਉਸ ਦੀ ਗੱਲ ਕਿਸੇ ਨੇ ਮੰਨਣੀ ਨਹੀਂ।

ਸੁਹਾਗਣ ਹੀ ਦੱਸੇਗੀ ਕਿ ਪਤੀ ਦਾ ਮਿਲਾਪ ਕੀ ਹੈ। ਜਿਸਨੇ ਸਾਈਂ ਦਾ ਪੱਲਾ ਨਹੀਂ ਫੜਿਆ, ਉਸਨੂੰ ਕੀ ਪਤਾ ਹੈ ਕਿ ਪਤੀ ਦਾ ਬਚਨ ਕੀ ਹੈ।

ਭਾਈ ਸਾਹਿਬ ਨੇ ਤੀਸਰਾ ਬਚਨ ਕਿਹਾ ਕਿ ਜਿਹੜਾ ਸਿੱਖ ਗੁਰੂ ਦੀ ਸੇਵਾ ਕਰੇਗਾ, ਜਿਵੇਂ ਕੋਈ ਆਉਂਦਾ ਹੈ ਬਾਬਾ ਜੀ ਦੇ ਦਰ 'ਤੇ ਫੁੱਲ ਲਿਆਉਂਦਾ ਹੈ। ਕੋਈ ਆਉਂਦਾ ਹੈ ਪੈਸਿਆਂ ਦੀ ਭੇਟਾ ਲਿਆਉਂਦਾ ਹੈ। ਕਈ ਗੁਰਸਿੱਖ ਕਰਨੀ ਵਾਲੇ ਦੇਗ ਲੈ ਕੇ ਆਉਂਦੇ ਹਨ ਤੇ ਕਹਿੰਦੇ ਹਨ, ਜਿਹੜਾ ਗੁਰਸਿੱਖ ਗੁਰੂ ਦੀ ਸੇਵਾ ਵਿਚ ਆਪਣੇ ਪ੍ਰਾਣਾਂ ਦੀ ਭੇਟਾ ਰੱਖ ਦੇਵੇ ਤਾਂ ਸਮਰੱਥ ਗੁਰੂ ਦੀਨ ਤੇ ਦੁਨੀਆਂ ਦੀਆਂ ਸ਼ਕਤੀਆਂ ਸਿੱਖ ਦੇ ਚਰਨਾਂ ਵਿਚ ਰੱਖ ਦਿੰਦਾ ਹੈ।

ਦਰਬਾਰ ਸਾਹਿਬ ਅਸੀਂ ਜਾਂਦੇ ਹਾਂ, ਸਾਰੇ ਮੱਥਾ ਟੇਕਦੇ ਹਨ। ਪਤਾ ਨਹੀਂ ਕਿੰਨੇ-ਕੁ ਆਏ ਤੇ ਅਰਬਾਂ ਲੋਕ ਮੱਥਾ ਟੇਕ ਕੇ ਚਲੇ ਗਏ। ਕਿਸੇ ਦਾ ਪਤਾ ਹੈ ਕਿ ਇਥੇ ਫਲਾਨੇ ਨੇ ਮੱਥਾ ਟੇਕਿਆ ਸੀ ? ਕੋਈ ਪਤਾ ਨਹੀਂ। ਇਕ ਉਰਦੂ ਦਾ ਵਿਦਵਾਨ ਕਹਿੰਦਾ ਹੈ, ਮੱਥਾ ਟੇਕਣ ਵਾਲਿਆ ! ਤੂੰ ਆਪਣੇ ਮੁਰਸ਼ਦ ਦੇ ਦਰ ਉੱਪਰ ਇਸ ਤਰ੍ਹਾਂ ਮੱਥਾ ਟੇਕਦਾ ਹੈਂ ਕਿ ਤੇਰੇ ਮੱਥੇ ਉੱਪਰ ਕਈ ਵਾਰੀ ਨਿਸ਼ਾਨ ਪੈ ਜਾਂਦਾ ਹੈ। ਕਹਿਣ ਲੱਗੇ, ਚੰਗੀ ਗੱਲ ਹੈ ਕਿ ਤੂੰ ਝੁੱਕਿਆ ਹੈਂ, ਤੇਰੇ ਮੱਥੇ ਉੱਪਰ ਨਿਸ਼ਾਨ ਪੈ ਗਿਆ ਹੈ ਪਰ ਚੇਤੇ ਰੱਖੀਂ ਤੂੰ ਇਹੋ ਜਿਹਾ ਮੱਥਾ ਇਕ ਵਾਰੀ ਟੇਕ ਦੇ ਕਿ ਜ਼ਮੀਨ ਉੱਪਰ ਤੇਰੇ ਮੱਥੇ ਦਾ ਨਿਸ਼ਾਨ ਪੈ ਜਾਏ। ਆਉਣ ਵਾਲੀਆਂ ਪੀੜ੍ਹੀਆਂ ਉਸ ਥਾਂ 'ਤੇ ਮੱਥੇ ਟੇਕਣ ਲੱਗ ਪੈਣ। ਉਸਨੇ ਲਿਖਿਆ ਹੈ-

*ਨਿਸ਼ਾਨੇ ਵਜੂਦ ਤੇਰਾ ਜ਼ਮੀਂ ਪਰ ਹੂਆ ਤੋ ਕਿਆ।*
*ਕੋਈ ਐਸਾ ਸੱਜਦਾ ਕਰ ਕਿ ਜ਼ਮੀਂ ਪਰ ਨਿਸ਼ਾਨ ਰਹੇ।*

ਅਸੀਂ ਮੱਥਾ ਟੇਕਦੇ ਹਾਂ ਦਰਸ਼ਨੀ ਡਿਉੜੀ ਲੰਘਦਿਆਂ, ਪ੍ਰਕਰਮਾ ਕਰਦੇ ਹਾਂ ਤਾਂ ਰਸਤੇ ਵਿਚ ਉਹ ਅਸਥਾਨ ਆਉਂਦਾ ਹੈ, ਜਿੱਥੇ ਧੰਨ ਧੰਨ ਬਾਬਾ ਦੀਪ ਸਿੰਘ ਜੀ ਨੇ ਮੱਥਾ ਟੇਕਿਆ ਸੀ, ਜਿੱਥੇ ਉਸ ਕਰਨੀ ਵਾਲੇ ਨੇ ਮੱਥਾ ਟੇਕਿਆ ਸੀ। ਇਹੋ ਜਿਹਾ ਮੱਥਾ ਟੇਕਿਆ

ਕਿ ਉਹਨਾਂ ਦੇ ਮੱਥਾ ਟੇਕਣ ਤੋਂ ਬਾਅਦ ਅੱਜ ਹਰ ਸਿੱਖ ਜਦੋਂ ਮੱਥਾ ਟੇਕਣ ਜਾਂਦਾ ਹੈ ਤਾਂ ਗੁਰੂ ਨਾਨਕ ਸਾਹਿਬ ਜੀ ਨੂੰ ਮੱਥਾ ਟੇਕਣ ਤੋਂ ਪਹਿਲਾਂ ਬਾਬਾ ਜੀ ਨੂੰ ਮੱਥਾ ਟੇਕਦਾ ਹੈ।

ਭਾਈ ਗੁਰਸਿੱਖੋ ! ਆਉ ਅੰਮ੍ਰਿਤ ਦੀ ਦਾਤ ਲਈਏ। ਆਪਣੇ ਜੀਵਨ ਨੂੰ ਕਮਾਉਣ ਦਾ ਯਤਨ ਕਰੀਏ। ਜਦੋਂ ਅਸੀਂ ਕੋਈ ਚੀਜ਼ ਖਾਂਦੇ ਹਾਂ ਤਾਂ ਜਿੰਨਾ ਮਰਜ਼ੀ ਅਸੀਂ ਬਾਹਰ ਦੀ ਰੌਸ਼ਨੀ ਨਾਲ ਦੇਖਣ ਦਾ ਯਤਨ ਕਰੀਏ, ਕੋਈ ਪਤਾ ਨਹੀਂ ਲੱਗਦਾ ਕਿ ਉਹ ਚੀਜ਼ ਪੇਟ ਵਿਚ ਕਿੱਥੇ ਚਲੀ ਗਈ। ਪਰ ਯਾਦ ਰੱਖਿਉ ਇਕ ਅਜਿਹੀ ਵੀ ਲਾਈਟ ਰੱਬ ਦੀ ਦਿੱਤੀ ਹੋਈ ਦਾਤ ਵਿਚੋਂ ਬੰਦੇ ਨੇ ਖੋਜ ਲਈ ਹੈ ਜਿਹੜੀ ਚੀਜ਼ ਬਾਹਰ ਦੀ ਲਾਈਟ ਨਾਲ ਨਹੀਂ ਦਿੱਸਦੀ ਪਰ ਜਦੋਂ ਐਕਸਰੇ ਕੀਤਾ ਤਾਂ ਬੰਦੇ ਦੀ ਨਾੜ ਨਾੜ ਉਸ ਐਕਸਰੇ ਵਿਚ ਆ ਗਈ।

ਬਾਹਰ ਦੀ ਦੁਨੀਆਂ ਦੀ ਲਾਈਟ ਹੈ ਇਹ ਲੋਕ ਦਿਖਾਵਾ ਤੇ ਗੁਰੂ ਕੋਲ ਲਾਈਟ ਹੈ ਐਕਸਰੇ ਦੀ। ਬਾਹਰੋਂ ਤਾਂ ਅਸੀਂ ਛੁਪਾ ਸਕਦੇ ਹਾਂ, ਪਰ ਜਿਸ ਦਿਨ ਗੁਰੂ ਨੇ ਐਕਸਰੇ ਕੀਤੇ, ਉਸ ਦਿਨ ਪਤਾ ਲੱਗ ਜਾਏਗਾ ਬੰਦਿਆ, ਤੇਰੇ ਅੰਦਰ ਕੀ ਹੈ। ਅੰਦਰ ਬਾਹਰ ਪ੍ਰਗਟ ਹੋ ਜਾਣਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ, ਅਸੀਂ ਰਹਿਤ ਨੂੰ ਆਪਣੀ ਜ਼ਿੰਦਗੀ ਵਿਚ ਕਮਾਈਏ। ਪਹਿਲੀ ਰਹਿਤ ਇਹ ਹੈ ਕਿ ਅੰਦਰ ਦੀ ਦਾਤ ਲਈਏ। ਅੰਮ੍ਰਿਤ ਛੱਕਣ ਤੋਂ ਬਾਅਦ ਫਿਰ ਘਾਲਣਾ ਕਮਾਈ ਵਾਲੇ ਪਾਸੇ ਤੁਰੀਏ। ਉਹ ਘਾਲਣਾ ਗੁਰੂ ਦਾ ਨਾਮ ਜੱਪਣਾ ਹੈ। ਕਹਿਣ ਲੱਗੇ–



*ਸਤਿਗੁਰ ਚਰਨ ਸਰਨਿ ਚਲਿ ਜਾਇ ਸਿਖ,*
*ਤਾ ਚਰਨ ਸਰਨਿ ਜਗਤੁ ਚਲਿ ਆਵਈ॥*
*ਸਤਿਗੁਰ ਆਗਿਆ ਸਤਿ ਸਤਿ ਕਰਿ ਮਾਨੈ ਸਿਖ,*
*ਆਗਿਆ ਤਾਹਿ ਸਕਲ ਸੰਸਾਰਹਿ ਹਿਤਾਵਈ॥*
*ਸਤਿਗੁਰ ਸੇਵਾ ਭਾਇ ਪ੍ਰਾਨ ਪੂਜਾ ਕਰੈ ਸਿਖ,*
*ਸਰਬ ਨਿਧਾਨ ਅਗ੍ਰਭਾਗ ਲਿਵ ਲਾਵਈ॥*
*ਸਤਿਗੁਰ ਸੀਖਿਆ ਦੀਖਿਆ ਹਿਰਦੈ ਪ੍ਰਵੇਸ ਜਾਹਿ,*
*ਤਾ ਕੀ ਸੀਖ ਸੁਨਤ ਪਰਮ ਪਦ ਪਾਵਈ॥ ੮੭॥*

(ਕਬਿੱਤ ਸਵੱਯੇ ਭਾ: ਗੁਰਦਾਸ)

ਜਿਸ ਦੇ ਸੀਨੇ ਵਿਚ ਗੁਰੂ ਦਾ ਸ਼ਬਦ ਵੱਸ ਗਿਆ, ਉਸ ਦੀ ਰਸਨਾ ਦੇ ਬੋਲ ਲੋਕਾਂ ਨੂੰ ਪਰਮ ਪੱਦਵੀ ਦੁਆ ਦਿੰਦੇ ਹਨ। ਸਤਿਗੁਰੂ ਕ੍ਰਿਪਾ ਕਰਨ। ਸਿੱਖਾਂ ਦੇ ਚਰਨਾਂ ਦੀ ਧੂੜ ਬੁਰੇ ਲੇਖ ਮਿਟਾ ਦਿੰਦੀ ਹੈ। ਗੁਰੂ ਨਾਨਕ ਜੀ ਨੇ ਤਾਂ ਥਾਂ-ਥਾਂ 'ਤੇ ਕਿਹਾ ਹੈ–

*ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ॥*
*ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥*

(ਅੰਗ ੭੨੨)

*ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ॥*
*ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ॥*

(ਅੰਗ ੬੮੦)

ਆਪ ਸਭ ਦਾ ਧੰਨਵਾਦ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥





# ਗੁਰਬਾਣੀ ਇਸੁ ਜਗ ਮਹਿ ਚਾਨਣੁ

ਪਰਮ ਸਨਮਾਨ ਯੋਗ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਅਮਰਦਾਸ ਜੀ ਦੀ ਇਕ ਤੁੱਕ ਹੈ-

*ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥*

ਅੱਖਰੀ ਅਰਥ ਇਹ ਹਨ ਕਿ ਇਸ ਸੰਸਾਰ ਦੇ ਵਿਚ ਗੁਰਬਾਣੀ ਚਾਨਣ ਕਰਨ ਵਾਲੀ ਹੈ ਤੇ ਨਾਲ ਕ੍ਰਿਪਾ ਕੀਤੀ-

*ਕਰਮਿ ਵਸੈ ਮਨਿ ਆਏ॥*

(ਅੰਗ ੬੭)



ਕਰਮਿ ਦਾ ਅੱਖਰੀ ਅਰਥ ਇਥੇ ਬਖ਼ਸ਼ਿਸ਼ ਹੈ। ਜੇ ਪ੍ਰਮਾਤਮਾ ਜੀ ਦੀ ਨਦਰੇ ਕਰਮ ਹੋ ਗਈ, ਉਸ ਦੀ ਕ੍ਰਿਪਾ ਹੋ ਗਈ ਤਾਂ ਬਾਣੀ ਤੇਰੇ ਅੰਦਰ ਆ ਕੇ ਵੱਸ ਜਾਏਗੀ। ਇਸ ਦੇ ਵਿਚ ਦੋ ਬਚਨ ਹਨ— ਇਕ ਚਾਨਣ ਤੇ ਦੂਜਾ ਕਰਮ। ਇਸ ਸਬੰਧੀ ਅਸੀਂ ਵਿਚਾਰ ਕਰਾਂਗੇ।

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਨੇ ਦੋ ਤਰ੍ਹਾਂ ਦਾ ਹਨੇਰਾ ਅਤੇ ਦੋ ਤਰ੍ਹਾਂ ਦਾ ਚਾਨਣ ਸਵੀਕਾਰ ਕੀਤਾ ਹੈ। ਇਕ ਹਨੇਰਾ ਹੈ ਬਾਹਰ ਦਾ ਅੰਧਕਾਰ ਅਤੇ ਦੂਜੀ ਕਿਸਮ ਦਾ ਹਨੇਰਾ ਮਨੁੱਖ ਦੇ ਅੰਦਰ ਦਾ ਹੈ। ਬਾਹਰ ਦੇ ਅੰਧਕਾਰ ਨੂੰ ਦੂਰ ਕਰਨ ਲਈ ਇਕ ਚਾਨਣ ਦੀ ਜ਼ਰੂਰਤ ਹੈ। ਅੰਦਰ ਦੇ ਹਨੇਰੇ ਨੂੰ ਦੂਰ ਕਰਨ ਲਈ ਵੀ ਇਕ ਚਾਨਣ ਦੀ ਲੋੜ ਹੈ, ਪਰ ਫ਼ਰਕ ਇੰਨਾ ਹੈ ਕਿ ਬਾਹਰ ਦਾ ਹਨੇਰਾ ਦੀਵੇ ਨਾਲ, ਬੱਤੀ ਨਾਲ, ਸੂਰਜ ਦੀਆਂ ਕਿਰਨਾਂ ਨਾਲ, ਮਨੁੱਖ ਦੀ ਪੈਦਾ ਕੀਤੀ ਹੋਈ ਰੌਸ਼ਨੀ ਨਾਲ ਦੂਰ ਹੋ ਸਕਦਾ ਹੈ ਪਰ ਅੰਦਰ ਦਾ ਹਨੇਰਾ ਦੀਵਿਆਂ ਨਾਲ, ਸੂਰਜ ਦੀਆਂ ਕਿਰਨਾਂ ਅਤੇ ਮਨੁੱਖ ਦੇ ਪੈਦਾ ਕੀਤੇ ਹੋਏ ਚਾਨਣ ਨਾਲ ਦੂਰ ਨਹੀਂ ਹੁੰਦਾ। ਅੰਦਰ ਦੇ ਹਨੇਰੇ ਨੂੰ ਦੂਰ ਕੀਤਾ ਜਾ ਸਕਦਾ ਹੈ ਕੇਵਲ ਗੁਰੂ ਦੇ ਸ਼ਬਦ ਦੀ ਰੌਸ਼ਨੀ ਨਾਲ।

ਕੁਦਰਤ ਨੇ ਇਕ ਨੇਮ ਬਣਾਇਆ ਹੈ ਕਿ ਜਿਹੜਾ ਧਰਤੀ ਦਾ ਹਿੱਸਾ ਸੂਰਜ ਦੇ ਅੱਗੇ ਆ ਜਾਏ, ਉਸ ਉੱਪਰ ਚਾਨਣ ਹੈ ਤੇ ਜਿਹੜਾ ਹਿੱਸਾ ਸੂਰਜ ਤੋਂ ਪਿੱਛੇ ਰਹਿ ਜਾਏ, ਉਸ ਦੇ ਪਿਛਲੇ ਪਾਸੇ ਹਨੇਰਾ ਹੈ। ਅਸਲ ਵਿਚ ਹਨੇਰੇ ਦੀ ਕੋਈ ਹੱਦ ਨਹੀਂ। ਹਨੇਰਾ ਤਾਂ ਹੈ ਕਿਉਂਕਿ ਚਾਨਣ ਦੀ ਅਣਹੋਂਦ ਹੈ। ਜੇ ਚਾਨਣ ਹੋਵੇ ਤਾਂ ਹਨੇਰੇ ਨਾਮ ਦੀ ਕੋਈ ਚੀਜ਼ ਨਾ ਹੋਵੇ। ਜਿਹੜਾ ਅੰਦਰ ਗੁਰੂ ਦੇ ਸ਼ਬਦ ਦੇ ਸਨਮੁਖ ਹੋ ਗਿਆ, ਉਥੇ ਚਾਨਣ ਹੋ ਗਿਆ, ਪਰ ਜਿਹੜਾ ਗੁਰੂ ਵੱਲ ਪਿੱਠ ਦੇ ਕੇ ਚਲਾ ਗਿਆ, ਉਸ ਦੇ ਅੰਦਰ ਹਨੇਰਾ ਹੋ ਗਿਆ। ਹਨੇਰਾ ਦੁਖਦਾਈ ਬਹੁਤ ਹੈ। ਅਸੀਂ ਬਾਹਰ ਤੁਰਦੇ ਹਾਂ। ਆਪਣੇ ਘਰ ਵਿਚ ਹੀ ਖ਼ਜ਼ਾਨਾ ਪਿਆ ਹੋਵੇ, ਆਪਣੇ ਘਰ ਵਿਚ ਹੀ ਸਾਜ਼ੋ ਸਾਮਾਨ ਪਿਆ ਹੋਵੇ ਤਾਂ ਕਈ ਵਾਰੀ ਹਨੇਰਾ ਇੰਨਾ ਦੁਖਦਾਈ ਬਣ ਜਾਂਦਾ ਹੈ ਕਿ ਜਿਹੜੀਆਂ ਚੀਜ਼ਾਂ ਸਾਡੇ ਘਰ ਲਈ ਸੁੱਖ ਦਾ ਸਾਧਨ ਹਨ, ਹਨੇਰੇ ਨੇ ਉਸ ਦੀ ਇੰਨੀ ਬਦਕਿਸਮਤੀ ਕਰ ਦਿੱਤੀ ਕਿ ਸੁੱਖ ਵਾਲੀਆਂ ਚੀਜ਼ਾਂ ਵੀ ਸਾਡੇ ਲਈ ਦੁਖਦਾਈ ਹੋ ਗਈਆਂ।

ਉਦਾਹਰਨ ਦੇ ਤੌਰ 'ਤੇ ਅਸੀਂ ਘਰ ਵਿਚ ਇਕ ਮੰਜਾ ਰੱਖਿਆ ਹੈ। ਉਹ ਸੁੱਖ ਲਈ ਹੈ ਕਿ ਉਸ ਮੰਜੇ ਉੱਪਰ ਥੱਕਿਆ-ਟੁੱਟਿਆ ਸਰੀਰ ਆ ਕੇ ਲੇਟੇਗਾ। ਘਰ ਵਿਚ ਮੇਜ਼ ਕੁਰਸੀ ਹੈ। ਇਸ ਲਈ ਕਿ ਅਸੀਂ ਇਸ ਉੱਪਰ ਬੈਠ ਕੇ ਕੋਈ ਕੰਮ ਕਰ ਸਕੀਏ। ਪ੍ਰਸ਼ਾਦ-ਪਾਣੀ ਛੱਕਣ ਲਈ ਇਹ ਸਹਾਇਕ ਹੁੰਦੀ ਹੈ। ਪਰ ਹਨੇਰਾ ਆ ਜਾਏ ਤਾਂ ਜਿਸ ਮੰਜੇ ਉੱਪਰ ਅਸੀਂ ਬਿਸਰਾਮ ਕਰਨਾ ਹੈ, ਕਈ ਵਾਰੀ ਉਸ ਨਾਲ ਪੈਰ ਜਾਂ ਗੋਡਾ ਟਕਰਾਉਂਦਾ ਹੈ ਤੇ ਬੰਦੇ ਦੀ ਲੱਤ ਤੱਕ ਵੀ ਟੁੱਟ ਜਾਂਦੀ ਹੈ। ਸੁਖਦਾਇਕ ਚੀਜ਼ ਵੀ ਬੰਦੇ ਦੇ ਦੁੱਖ ਦਾ ਕਾਰਨ ਬਣ ਗਈ ਤੇ ਇਸ ਦਾ ਸਿਰਫ਼ ਇਕੋ ਮੂਲ ਕਾਰਨ ਸੀ ਕਿ ਘਰ ਵਿਚ ਹਨੇਰਾ ਹੈ।

ਗੁਰਮੁਖੋ ! ਇਸ ਸਰੀਰ ਦੇ ਅੰਦਰ ਪ੍ਰਮਾਤਮਾ ਨੇ ਜਿਹੜੇ ਇੰਦਰੇ ਸਾਨੂੰ ਦਿੱਤੇ ਸਨ, ਇਹ ਸੁਖਦਾਈ ਸਨ, ਕਿਉਂਕਿ ਇਹਨਾਂ ਇੰਦਰਿਆਂ ਨਾਲ

*ਦੁਇ ਦੁਇ ਲੋਚਨ ਪੇਖਾ॥*

(ਅੰਗ ੬੫੫)

ਦੀ ਕਿਤੇ ਅਵਸਥਾ ਆ ਸਕੇ। ਇਹ ਕੰਨ ਇਸ ਲਈ ਦਿੱਤੇ ਸਨ ਕਿ ਕੰਨਾਂ ਵਿਚ ਸ਼ਬਦ ਦੀ ਆਵਾਜ਼ ਪੈ ਸਕੇ। ਇਹ ਰਸਨਾ ਇਸ ਕਰਕੇ ਦਿੱਤੀ ਸੀ ਕਿ ਦੁਨੀਆਂ ਦਾ ਸੁਆਦ ਵੀ ਚੱਖ ਲਏ ਤੇ ਨਾਮ ਵਿਚ ਵੀ ਇਹ ਰੱਸ ਨੂੰ ਮਾਣ ਸਕੇ। ਇਹ ਸਾਰੇ ਇੰਦਰੇ ਪ੍ਰਮਾਤਮਾ ਨੇ ਸੁੱਖ ਲਈ ਪੈਦਾ ਕੀਤੇ ਹਨ, ਪਰ ਉਦੋਂ ਦੁੱਖਦਾਈ ਬਣ ਗਏ ਕਿਉਂਕਿ ਅੰਦਰ ਹਨੇਰਾ ਆ ਗਿਆ। ਅੰਦਰ ਹਨੇਰਾ ਵਰਤ ਗਿਆ ਤੇ ਸੁੱਖ ਦੀਆਂ ਚੀਜ਼ਾਂ ਨੇ ਵੀ ਦੁੱਖ ਦਾ ਰੂਪ ਧਾਰਨ ਕਰ ਲਿਆ। ਫਿਰ ਹਨੇਰਾ ਕਦੀ ਕਿਸੇ ਦਾ ਲਿਹਾਜ਼ ਨਹੀਂ ਕਰਦਾ। ਇਕ ਬਾਦਸ਼ਾਹ ਹਨੇਰੇ ਵਿਚ ਜਾਂਦਾ ਹੈ ਤਾਂ ਕੀ ਹਨੇਰਾ ਆਪਣੇ ਆਪ ਵਿਚੋਂ ਉਸਨੂੰ ਰਸਤਾ ਦੇ ਦਿੰਦਾ ਹੈ ? ਠੋਕਰ ਹਨੇਰਾ ਬਾਦਸ਼ਾਹ ਨੂੰ ਵੀ ਮਰਵਾ ਦੇਵੇਗਾ ਤੇ ਹਨੇਰਾ ਠੋਕਰ ਇਕ ਕੰਗਾਲ ਨੂੰ ਵੀ ਮਰਵਾ ਦੇਵੇਗਾ। ਹਨੇਰਾ ਸਭ ਲਈ ਦੁੱਖਦਾਈ ਹੈ। ਗੁਰੂ ਗ੍ਰੰਥ ਸਾਹਿਬ ਜੀ ਨੇ ਇਕ ਬਚਨ ਕਿਹਾ ਹੈ-

*ਅੰਧਕਾਰ ਸੁਖਿ ਕਬਹਿ ਨ ਸੋਈ ਹੈ॥*
*ਰਾਜਾ ਰੰਕੁ ਦੋਊ ਮਿਲਿ ਰੋਈ ਹੈ॥*

(ਅੰਗ ੩੨੫)

ਫਿਰ ਹਨੇਰਾ ਠੋਕਰਾਂ ਦਾ ਕਾਰਨ ਵੀ ਬਣਦਾ ਹੈ। ਬੰਦੇ ਦੇ ਘਰ ਵਿਚ ਪਿਆ ਹੋਇਆ ਸਾਜ਼ੋ ਸਾਮਾਨ ਹੀ ਇਸ ਦੇ ਲਈ ਦੁੱਖਦਾਈ ਬਣ ਜਾਂਦਾ ਹੈ। ਇਹ ਹੈ ਬਾਹਰ ਦਾ ਹਨੇਰਾ। ਜੇ ਫਿਰ ਉਥੇ ਦੀਵਾ ਬਾਲਿਆ ਜਾਏ ਤਾਂ ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ-

*ਦੀਵਾ ਬਲੈ ਅੰਧੇਰਾ ਜਾਇ॥*

(ਅੰਗ ੭੯੧)

ਦੀਵਾ ਬੱਲਣ ਦੀ ਦੇਰ ਹੈ ਕਿ ਆਪਣੇ ਆਪ ਬਾਹਰ ਦਾ ਹਨੇਰਾ ਅਲੋਪ ਹੋ ਜਾਏਗਾ। ਪਰ ਚਾਨਣ ਵਿਚ ਪ੍ਰਮਾਤਮਾ ਨੇ ਇੰਨੀ ਸਮਰੱਥਾ ਦਿੱਤੀ ਹੈ ਕਿ 12 ਘੰਟੇ ਹੋ ਗਏ ਕਾਲੀ-ਬੋਲੀ ਰਾਤ ਸੀ। ਇਸੇ ਧਰਤੀ ਦਾ ਇਕ ਹਿੱਸਾ ਅਜਿਹਾ ਵੀ ਹੈ ਜਿੱਥੇ ਛੇ ਮਹੀਨੇ ਰਾਤ ਅਤੇ ਛੇ ਮਹੀਨੇ ਦਿਨ ਦਾ ਜ਼ਿਕਰ ਕੀਤਾ ਜਾਂਦਾ ਹੈ। ਇਕ ਤਹਿਖ਼ਾਨਾ ਕਈ ਸਦੀਆਂ ਤੋਂ, ਕਈ ਸਾਲਾਂ ਤੋਂ ਹਨੇਰੇ ਵਿਚ ਡੁੱਬਾ ਹੈ। ਅੱਖਾਂ ਨਾਲ ਦੇਖੀਏ ਤਾਂ ਅੰਦਰ ਕੇਵਲ ਘੁੱਪ-ਹਨੇਰਾ ਦਿੱਸਦਾ ਹੈ। ਕਦੀ ਕਿਸੇ ਨੇ ਇਹ ਨਹੀਂ ਕਿਹਾ ਕਿ ਇਸ ਕਾਲ-ਕੋਠੜੀ ਵਿਚ ਪ੍ਰਵੇਸ਼ ਕਰਨ ਵਾਲਿਆ, ਤੈਨੂੰ ਪਤਾ ਹੋਵੇ ਕਿ ਇਹ 500 ਸਾਲ ਪੁਰਾਣੀ ਕੋਠੜੀ ਹੈ, ਇਸ ਵਿਚ ਹਨੇਰਾ ਹੈ। ਪਰ ਜਿਹੜਾ ਗਿਆਨਵਾਨ ਹੈ, ਉਹ ਕਹਿੰਦਾ ਹੈ, ਨਹੀਂ, ਹਨੇਰੇ ਦੀ ਆਪਣੀ ਕੋਈ ਹੋਂਦ ਨਹੀਂ, ਸਿਰਫ਼ ਦੀਵੇ ਦੀ ਅਣਹੋਂਦ ਕਰਕੇ ਇਹ ਮਾਣ ਕਰੀ ਬੈਠਾ ਹੈ। ਕੀ ਹੋਇਆ ਜੇ 500 ਸਾਲ ਪੁਰਾਣਾ ਹੈ। ਤੂੰ ਦੀਵਾ ਬਾਲ ਤਾਂ ਸਹੀ, ਇਕ ਸਕਿੰਟ ਵਿਚ ਹੀ ਹਨੇਰਾ ਚਲਾ ਜਾਏਗਾ। ਉਸ ਤੈਹਖ਼ਾਨੇ ਵਿਚ ਵੜੇ। ਇਕੋ ਦਮ ਉਹਨਾਂ ਨੇ ਕੋਈ ਟਾਰਚ, ਕੋਈ ਬਲੱਬ ਜਾਂ ਕੋਈ ਦੀਵਾ ਬਾਲਿਆ, ਸਿਰਫ਼ ਇਕੋ ਹੀ ਦੀਵਾ ਬਾਲਣ ਦੀ ਦੇਰ ਸੀ ਕਿ ਕਈ ਸਾਲਾਂ ਦਾ ਹਨੇਰਾ ਅਚਾਨਕ ਹੀ ਚਲਾ ਗਿਆ।

ਗੁਰੂ ਦੇ ਸਿੱਖੋ ! ਜੇਕਰ ਬਾਹਰ ਦਾ ਹਨੇਰਾ, ਕਈ ਸਾਲਾਂ ਦਾ ਅੰਧਕਾਰ, ਦੀਵੇ ਦੀ ਇਕ ਲਾਟ ਖ਼ਤਮ ਕਰ ਸਕਦੀ ਹੈ ਤਾਂ ਭਰੋਸਾ ਕਰੀਂ, ਗੁਰੂ ਨਾਨਕ ਦੇ ਪਵਿੱਤਰ ਹਿਰਦੇ ਦਾ ਸ਼ਬਦ ਤੇਰੇ ਕਰੋੜਾਂ ਜਨਮਾਂ ਦੇ ਹਨੇਰੇ ਨੂੰ ਇਕ ਖਿਨ ਵਿਚ ਹੀ ਮਿਟਾਅ ਦੇਵੇਗਾ, ਜਿਸ ਦਿਨ ਤੇਰੇ ਅੰਦਰ ਸ਼ਬਦ ਦਾ ਪ੍ਰਕਾਸ਼ ਹੋਵੇਗਾ। ਬਾਹਰ ਦੇ ਹਨੇਰੇ ਨੂੰ ਤਲਵਾਰ ਨਾਲ, ਤੋਪ ਨਾਲ, ਉੱਚੀ-ਉੱਚੀ ਬੋਲ ਕੇ ਦੂਰ ਨਹੀਂ ਕੀਤਾ ਜਾ ਸਕਦਾ, ਸਿਰਫ਼ ਦੀਵੇ ਦਾ ਬੱਲਣਾ ਹੀ ਉਸ ਦੇ ਨਾਸ਼ ਦਾ ਕਾਰਨ ਹੈ। ਅੰਦਰ ਦਾ ਹਨੇਰਾ ਵੀ ਆਕੜ ਨਾਲ, ਸੀਨਾ-ਜ਼ੋਰੀ ਨਾਲ, ਧੱਕੇ ਨਾਲ ਖ਼ਤਮ ਨਹੀਂ ਹੁੰਦਾ, ਅੰਦਰ ਦਾ ਹਨੇਰਾ ਵੀ ਕੇਵਲ ਗੁਰ ਪ੍ਰਸਾਦਿ ਨਾਲ ਖ਼ਤਮ ਹੁੰਦਾ ਹੈ।

## ਗੁਰਬਾਣੀ ਇਸੁ ਜਗ ਮਹਿ ਚਾਨਣੁ

ਅਸਲ ਵਿਚ ਜਿਹੜਾ ਗੁਰੂ ਦਾ ਸ਼ਬਦ ਹੈ, ਇਹ ਆਪਣੇ ਆਪ ਵਿਚ ਹੀ ਇਸ ਤੁੱਕ ਦੀ ਵਿਆਖਿਆ ਹੈ। ਜੇ ਬਾਣੀ ਨੂੰ ਇਕ ਪਾਸੇ ਕਰ ਦਿਉ ਅਤੇ ਸਿਰਫ਼ ਗੁਰੂ-ਸ਼ਬਦ ਲੈ ਲਉ ਤਾਂ ਗੁਰੂ ਦਾ ਅਰਥ ਕੀ ਹੈ ? ਇਹ ਸੰਸਕ੍ਰਿਤ ਦੀਆਂ ਜੜ੍ਹਾਂ ਵਿਚੋਂ ਪੈਦਾ ਹੋਇਆ ਹੈ ਗੁਰੂ-ਸ਼ਬਦ। ਇਹ ਦੋ ਅੱਖਰਾਂ ਨਾਲ ਇਕ ਸ਼ਬਦ ਬਣਿਆ ਹੈ। ਜਦੋਂ ਇਸ ਦੇ ਅਰਥ ਕਰਦੇ ਹਾਂ ਤਾਂ ਇਸ ਦੇ ਦੋਨਾਂ ਅੱਖਰਾਂ ਨੂੰ ਅਸੀਂ ਵੱਖ ਕਰੀਏ ਤਾਂ ਬਣੇਗਾ 'ਗੁ' ਅਤੇ 'ਰੂ'। 'ਗੁ' ਦਾ ਅੱਖਰੀ ਅਰਥ ਹੈ ਅੰਧਕਾਰ ਅਤੇ 'ਰੂ' ਦਾ ਅੱਖਰੀ ਅਰਥ ਹੈ ਚਾਨਣ। ਗੁਰੂ ਦਾ ਅੱਖਰੀ ਅਰਥ ਹੀ ਇਹ ਹੈ ਕਿ ਜਿਹੜਾ ਅੰਦਰ ਦੇ ਹਨੇਰੇ ਨੂੰ ਖ਼ਤਮ ਕਰਕੇ ਸ਼ਬਦ ਦੇ ਦੀਵੇ ਬਾਲ ਦੇਵੇ। ਹਜ਼ੂਰ ਕ੍ਰਿਪਾਲੂ ਜੀ ਨੇ ਅੰਮ੍ਰਿਤ ਗੁਰਬਾਣੀ ਵਿਚ ਕਿਹਾ ਹੈ ਕਿ ਸੱਜਣਾ ! ਬਾਹਰ ਦੇ ਹਨੇਰੇ ਤੂੰ ਖ਼ਤਮ ਕਰ ਲਏ, ਤੂੰ ਇੰਨਾ-ਕੁ ਸਾਧਨ ਪੈਦਾ ਕਰ ਲਿਆ ਕਿ ਕਾਲੀ-ਬੋਲੀ ਰਾਤ ਨੂੰ ਤੂੰ ਦਿਨ ਵਿਚ ਤਬਦੀਲ ਕਰ ਲਿਆ। ਬਾਹਰ ਦੀਆਂ ਖੋਜਾਂ ਕਰਨ ਵਾਲਿਆ ! ਅੰਦਰ ਦਾ ਹਨੇਰਾ ਬਾਹਰ ਦੀਆਂ ਲਾਟਾਂ ਨਾਲ, ਬਾਹਰ ਦੀ ਰੌਸ਼ਨੀ ਨਾਲ ਖ਼ਤਮ ਨਹੀਂ ਹੋਣਾ। ਕਿਉਂ ਸੱਚੇ ਪਾਤਿਸ਼ਾਹ ! ਕੀ ਇਹ ਚਾਨਣ ਸਾਡੇ ਧੁਰ ਅੰਦਰ ਨਹੀਂ ਜਾ ਸਕਦਾ ? ਕਹਿਣ ਲੱਗੇ ਨਹੀਂ, ਬਾਹਰ ਦਾ ਹਨੇਰਾ ਕੁਝ ਹੋਰ ਹੈ, ਅੰਦਰ ਦਾ ਹਨੇਰਾ ਕੁਝ ਹੋਰ ਹੈ। ਗੁਰੂ ਅੰਗਦ ਸਾਹਿਬ ਨੇ ਨਾਲ ਹੀ ਮੋਹਰ ਲਾ ਦਿੱਤੀ, ਕਹਿਣ ਲੱਗੇ-

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥*

(ਆਸਾ ਦੀ ਵਾਰ)

ਗੁਰੂ ਗ੍ਰੰਥ ਸਹਿਬ ਜੀ ਦੇ ਅੰਮ੍ਰਿਤ ਬਚਨਾਂ ਵਿਚ ਇਕ ਬਾਣੀ ਹੈ 'ਗਾਥਾ'। ਇਸ ਦਾ ਜਦੋਂ ਪਹਿਲਾ ਸਲੋਕ ਪੜ੍ਹਦੇ ਹਾਂ ਤਾਂ ਮੇਰੇ ਗੁਰੂ ਅਰਜਨ ਦੇਵ ਜੀ ਨੇ ਸਾਡੇ ਅੰਦਰ ਨੂੰ ਸੁਚੇਤ ਕੀਤਾ ਹੈ। ਕਹਿੰਦੇ ਹਨ, ਬਾਹਰੋਂ ਜਿੰਨਾ ਮਰਜ਼ੀ ਬੰਦਾ ਚਾਨਣ ਪੈਦਾ ਕਰ ਲਵੇ, ਪਰ ਅੰਦਰ ਦੇ ਹਨੇਰੇ ਬਾਹਰ ਦੇ ਚਾਨਣ ਨਾਲ ਨਹੀਂ ਮਿੱਟਦੇ। ਜੇਕਰ ਕੋਈ ਬੰਦਾ ਇਹ ਕਹੇ ਕਿ ਅੱਜ ਲੋਕ ਚੰਦਰਮਾ ਉੱਪਰ ਪਹੁੰਚ ਗਏ ਹਨ, ਅੱਜ ਲੋਕਾਂ ਨੇ ਇੰਨੀਆਂ ਇੰਨੀਆਂ ਵੱਡੀਆਂ ਮਿਜ਼ਾਇਲਾਂ ਬਣਾ ਲਈਆਂ ਹਨ ਤੇ ਤੁਸੀਂ ਅਜੇ ਵੀ ਪੁਰਾਣੀਆਂ ਗੱਲਾਂ ਕਰੀ ਜਾਂਦੇ ਹੋ ਕਿ

*ਗੁਰਬਾਣੀ ਇਸੁ ਜਗ ਮਹਿ ਚਾਨਣੁ*

ਬੰਦਾ ਤਾਂ ਬੌਧਿਕ ਤੱਲ 'ਤੇ ਬਹੁਤ ਤਰੱਕੀ ਕਰ ਗਿਆ ਹੈ। ਮੇਰੇ ਧੰਨ ਗੁਰੂ ਅਰਜਨ ਸਾਹਿਬ ਨੇ ਅੰਮ੍ਰਿਤ ਬਾਣੀ ਵਿਚ ਇਕ ਬਚਨ ਕਿਹਾ ਹੈ ਕਿ ਅਜੇ ਉੱਨੀ ਤਰੱਕੀ ਬੰਦੇ ਨੇ ਨਹੀਂ ਕੀਤੀ, ਜਿੰਨੀ ਤਰੱਕੀ ਮੇਰੇ ਗੁਰੂ-ਸ਼ਬਦ ਨੇ ਅੰਮ੍ਰਿਤ ਬਾਣੀ ਵਿਚ ਕਹਿ ਦਿੱਤੀ ਹੈ। ਸਿਆਣੇ ਲੋਕ ਕਹਿੰਦੇ ਹਨ ਕਿ ਮਨੁੱਖ ਨੇ ਆਪਣੇ ਦਿਮਾਗ਼ ਦਾ 15% ਹਿੱਸਾ ਹੀ ਵਰਤੋਂ ਵਿਚ ਲਿਆਂਦਾ ਹੈ। ਬਾਕੀ ਦਾ ਹਿੱਸਾ ਉਹਨਾਂ ਦਾ ਚਾਨਣ ਵਿਚ ਹੁੰਦਾ ਹੈ ਜਿਹੜੇ ਪ੍ਰਮਾਤਮਾ ਦੀ

ਬੰਦਗੀ ਲਈ ਜੁੜ ਜਾਂਦੇ ਹਨ। ਜੇ ਕੋਈ ਕਹੇ ਕਿ ਲੋਕ ਇੰਨੀ ਤਰੱਕੀ ਕਰ ਗਏ ਤੇ ਅਜੇ ਵੀ ਗੁਰਬਾਣੀ ਦੀ ਗੱਲ? ਤਾਂ ਗੁਰੂ ਅਰਜਨ ਸਾਹਿਬ ਜੀ ਨੇ ਇਕ ਬਚਨ ਕਿਹਾ ਕਿ ਹੇ ਇਨਸਾਨ! ਅਜੇ ਤੈਨੂੰ ਉਹ ਮੁਕਾਮ ਨਹੀਂ ਮਿਲਿਆ। ਮਹਾਰਾਜ ਕਿਹੜਾ? ਕਹਿਣ ਲੱਗੇ, ਅੱਜ ਤੂੰ ਸਫ਼ਰ ਕਰਦਾ ਹੈਂ ਤਾਂ ਅਸੀਂ ਦੇਖਦੇ ਹਾਂ ਕਿ ਇਸ ਧਰਤੀ ਤੋਂ ਜਦੋਂ ਕੋਈ ਯੰਤਰ, ਕੋਈ ਰਾਕਟ ਆਕਾਸ਼ ਵਿਚ ਜਾਂਦਾ ਹੈ ਤਾਂ ਜਿੰਨੀ ਦੇਰ ਤੱਕ ਉਹ ਵਾਪਿਸ ਨਹੀਂ ਆ ਜਾਂਦਾ, ਖ਼ਾਸ ਕਰਕੇ ਅਮਰੀਕਾ ਵਿਚ ਜਦੋਂ ਕੋਈ ਰਾਕਟ ਚੜ੍ਹਾਉਂਦੇ ਹਨ ਤਾਂ ਜਿੰਨੀ ਦੇਰ ਤੱਕ ਉਹ ਵਾਪਿਸ ਨਹੀਂ ਆ ਜਾਂਦਾ, ਉਹ ਜਿੰਨਾ ਵੀ ਅਮਲਾ ਹੈ, ਜਿਹੜੇ ਵਿਗਿਆਨ ਨਾਲ ਸਬੰਧਿਤ ਲੋਕ ਹਨ, ਉਹਨਾਂ ਦੇ ਕਲੇਜੇ ਹੱਥ ਵਿਚ ਫੜੇ ਹੁੰਦੇ ਹਨ, ਪਤਾ ਨਹੀਂ ਕਿਹੜੀ ਘੜੀ ਕੀ ਹੋ ਜਾਣਾ ਹੈ। ਹੁਣ ਉਸ ਨੂੰ ਜਾਂਦਿਆਂ ਕਿੰਨੇ ਦਿਨ ਲੱਗਦੇ ਹਨ, ਉਸ ਨੂੰ ਉਤਰਦਿਆਂ ਕਿੰਨਾ ਸਮਾਂ ਲੱਗਦਾ ਹੈ। ਹਾਲਾਂ ਉਸ ਯੰਤਰ ਦੀ ਜਿਹੜੀ ਰਫ਼ਤਾਰ ਹੈ, ਇਹ ਗਰਾਊਂਡ ਦੀ ਰਫ਼ਤਾਰ ਨਹੀਂ। ਜਦੋਂ ਯੰਤਰ ਚੜ੍ਹਦਾ ਹੈ ਆਸਮਾਨ ਵਾਲੇ ਪਾਸੇ ਤਾਂ ਉਸ ਦੀ ਰਫ਼ਤਾਰ ਨੂੰ ਸੂਰਜ ਦੀਆਂ ਕਿਰਨਾਂ ਦੀ ਰੌਸ਼ਨੀ ਨਾਲ ਨਾਪਿਆ ਜਾਂਦਾ ਹੈ। ਮੇਰੇ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਓਏ ਬੰਦੇ! ਸੈਂਕੜੇ ਆਸਮਾਨ ਉੱਪਰ ਤੂੰ ਚਲਾ ਜਾਏਂ, ਅੱਖ ਝਮਕਣ ਦੀ ਦੇਰ ਵਿਚ ਸੈਂਕੜੇ ਆਸਮਾਨ, ਸੈਂਕੜੇ ਪਾਤਾਲ ਥੱਲੇ ਚਲਾ ਜਾਏਂ, ਪਰ ਇੰਨੇ ਬਾਹਰ ਦੇ ਚਾਨਣ ਵਿਚ ਵਿਚਰਨ ਵਾਲਿਆ, ਅੰਦਰ ਦਾ ਹਨੇਰਾ ਫਿਰ ਵੀ ਤਾਂ ਹੀ ਦੂਰ ਹੋਵੇਗਾ ਜੇ ਪੂਰੇ ਸਤਿਗੁਰੂ ਦੀ ਕ੍ਰਿਪਾ ਹੋ ਜਾਏਗੀ। ਹਜ਼ੂਰ ਨੇ ਕਿਹਾ-

*ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ॥*

ਪਰਮਾਣੋ ਦਾ ਅਰਥ ਹੈ ਬਿਲਕੁਲ, ਜਦੋਂ ਟੁਕੜੇ-ਟੁਕੜੇ ਕਰਦੇ ਜਾਈਏ ਤੇ ਬਾਰੀਕ ਤੋਂ ਬਾਰੀਕ ਜਿਹੜਾ ਅਣੂ ਬਣ ਜਾਏ। ਅੱਖ ਦੀ ਝਮਕਣ ਦੀ ਦੇਰ ਵਿਚ ਬੰਦਾ ਸੂਖਸ਼ਮ ਬਣ ਕੇ ਸੈਂਕੜੇ ਆਸਮਾਨ ਉੱਪਰ ਚਲਾ ਗਿਆ-

*ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਯ੍ਤੇ॥*

(ਅੰਗ ੧੩੬੦)

ਅੱਖ ਝਮਕਣ ਦੀ ਦੇਰ ਸੀ ਕਿ ਬੰਦਾ ਉੱਤੇ ਉੱਡ ਗਿਆ, ਕਿਸੇ ਨੂੰ ਨਜ਼ਰ ਨਾ ਆਇਆ। ਸੱਚੇ ਪਾਤਿਸ਼ਾਹ ਕਹਿੰਦੇ ਹਨ, ਬਾਹਰ ਦੀ ਇੰਨੀ ਤਰੱਕੀ ਕਰਕੇ ਵੀ,

*ਬਿਨਾ ਸਾਧੂ ਨ ਸਿਧ੍ਯ੍ਤੇ॥*

ਗੁਰੂ ਤੋਂ ਬਿਨਾਂ ਫਿਰ ਵੀ ਤੈਨੂੰ ਅੰਦਰ ਦੀ ਸਿਫ਼ਤ ਨਹੀਂ ਮਿਲਣੀ, ਕਿਉਂਕਿ

*ਗੁਰਬਾਣੀ ਇਸੁ ਜਗ ਮਹਿ ਚਾਨਣੁ*

ਗੁਰੂ ਦੀ ਬਾਣੀ ਹੀ ਇਸ ਸੰਸਾਰ ਵਿਚ ਚਾਨਣ ਹੈ। ਅੰਦਰ ਦੇ ਅੰਧਕਾਰ ਨੂੰ ਕੇਵਲ ਦੂਰ ਕਰ ਸਕਦਾ ਹੈ ਗੁਰੂ ਦਾ ਸ਼ਬਦ। ਜਿੰਨੀਆਂ ਅਸੀਂ ਠੋਕਰਾਂ ਖਾਂਦੇ ਪਏ ਹਾਂ, ਭਾਵੇਂ ਸੰਸਾਰਕ

ਤੌਰ 'ਤੇ ਇਸਦਾ ਇਕੋ ਕਾਰਨ ਹੈ, ਕਿਉਂਕਿ ਅਜੇ ਅੰਦਰ ਸ਼ਬਦ ਦਾ ਦੀਵਾ ਨਹੀਂ ਬੱਲਿਆ। ਜਿਸ ਦਿਨ ਸ਼ਬਦ ਦਾ ਦੀਵਾ ਬੱਲ ਗਿਆ, ਉਸ ਦਿਨ ਅੱਖਾਂ ਕਦੀ ਠੋਕਰਾਂ ਨਹੀਂ ਖਾਣਗੀਆਂ। ਉਸ ਦਿਨ ਕਦੀ ਪੈਰ ਠੋਕਰ ਨਹੀਂ ਖਾਣਗੇ। ਠੋਕਰਾਂ ਹੀ ਤਾਂ ਹਨ, ਕਿਉਂਕਿ ਸ਼ਬਦ ਦਾ ਦੀਵਾ ਬੱਲਦਾ ਨਹੀਂ ਪਿਆ। ਹਨੇਰਾ ਹੀ ਲੜਾਈ ਹੈ, ਚਾਨਣਾ ਕੋਈ ਲੜਾਈ ਨਹੀਂ। ਹਨੇਰਾ ਆਪਸ ਵਿਚ ਟੱਕਰਾਂ ਹਨ ਤੇ ਸੱਚ ਜਾਣੋ, ਹਨੇਰਾ ਹੀ ਭਰਮ ਹੈ। ਜੇ ਹਨੇਰਾ ਹੈ ਤਾਂ ਰੱਸੀ ਸੱਪ ਹੈ, ਪਰ ਜੇ ਹਨੇਰਾ ਨਾ ਹੁੰਦਾ ਤਾਂ ਰੱਸੀ ਨੂੰ ਦੇਖਕੇ ਕਿਸੇ ਨੇ ਡਰਨਾ ਨਹੀਂ ਸੀ। ਜਦੋਂ ਅੰਦਰ ਹਨੇਰਾ ਹੈ ਤਾਂ ਸੱਚ ਜਾਣੋ, ਬੰਦਾ ਮੌਤ ਤੋਂ ਵੀ ਭੈ ਖਾਈ ਜਾਂਦਾ ਹੈ।

ਦੀਵਾਲੀ ਦੀ ਰਾਤ ਸੀ ਤੇ ਲੋਕ ਆਪਣੇ ਘਰਾਂ ਵਿਚ ਦੀਪਮਾਲਾ ਪਏ ਕਰਦੇ ਸਨ। ਪਿੰਡ ਦੇ ਚੁਰਸੱਤੇ ਵਿਚ ਇਕ ਪਿੱਪਲ ਦਾ ਰੁੱਖ ਸੀ ਤੇ ਪਿੱਪਲ ਦੇ ਚਾਰ ਚੁਫੇਰੇ ਇੱਟਾਂ ਲਾ ਕੇ ਥੜਾ ਬਣਾਇਆ ਗਿਆ। ਸਿਆਣੇ ਬਜ਼ੁਰਗ ਬਾਬੇ ਇਸ ਪਿੱਪਲ ਦੇ ਥੜੇ ਦੇ ਉੱਪਰ ਆ ਕੇ ਬੈਠਦੇ ਸਨ। ਦੀਵਾਲੀ ਦੀ ਸ਼ਾਮ ਨੂੰ ਲੋਕ ਆਪਣੇ ਘਰਾਂ ਵਿਚ ਹਨ। ਇਕ ਸ਼ੂਦਰ ਦਾ ਲੜਕਾ ਆਇਆ। ਮਨ ਵਿਚ ਆਇਆ ਅੱਜ ਦੀਵਾਲੀ ਹੈ ਤੇ ਉਸ ਥੜੇ ਦੇ ਥੱਲੇ ਚੁਰਸਤੇ ਵਿਚ ਮੈਂ ਦੀਵਾ ਬਾਲ ਕੇ ਆਵਾਂ। ਉਸਨੇ ਆਪਣੇ ਹੱਥ ਵਿਚ ਤੇਲ, ਬੱਤੀ ਤੇ ਦੀਵਾ ਲਿਆ ਅਤੇ ਉਸ ਥੜੇ 'ਤੇ ਆ ਕੇ ਦੀਵਾ ਬਾਲ ਦਿੱਤਾ। ਬੱਤੀ ਦੀਵੇ ਵਿਚ ਪਾ ਕੇ, ਤੇਲ ਪਾ ਕੇ ਉਸਨੇ ਦੀਵਾ ਬਾਲਿਆ। ਜਦੋਂ ਉਸ ਦੀਵੇ ਵਿਚੋਂ ਰੋਸ਼ਨੀ ਨਿਕਲੀ ਤਾਂ ਅਚਨਚੇਤ ਇਕ ਉੱਚੀ ਜਾਤ ਵਾਲਾ ਸੱਜਣ ਆ ਗਿਆ। ਉਸਨੇ ਆਉਂਦਿਆਂ ਸਾਰ ਕਿਹਾ, ਐ ਸ਼ੂਦਰ ! ਤੈਨੂੰ ਕੋਈ ਹੱਕ ਨਹੀਂ ਕਿ ਇਸ ਪਿੱਪਲ ਦੇ ਥੜੇ 'ਤੇ ਤੂੰ ਦੀਵਾ ਬਾਲੇਂ। ਇਹ ਸਿਰਫ਼ ਇਕ ਉਦਾਹਰਨ ਹੈ। ਉਸਨੇ ਦੀਵਾ ਚੁੱਕਿਆ ਅਤੇ ਆਪਣੇ ਹੱਥਾਂ ਵਿਚ ਲੈ ਕੇ ਫੂਕ ਮਾਰ ਕੇ ਉਸ ਦੀਵੇ ਨੂੰ ਥੜੇ ਤੋਂ ਥੱਲੇ ਰੱਖ ਦਿੱਤਾ, ਤੇਲ ਨਹੀਂ ਡੋਲਿਆ। ਆਪਣਾ ਦੀਵਾ ਬਾਲ ਕੇ ਬੜੀ ਖ਼ੁਸ਼ੀ ਦੇ ਨਾਲ ਹੱਸਦਾ ਹੱਸਦਾ ਚਲਾ ਗਿਆ। ਜਦੋਂ ਚਲਾ ਗਿਆ ਤਾਂ ਸ਼ੂਦਰ ਦਾ ਬੱਚਾ ਘਰ ਨਹੀਂ ਗਿਆ। ਮਨ ਵਿਚ ਆਇਆ, ਮਨਾ ! ਜੇ ਇਸ ਦਾ ਦੀਵਾ ਬੱਲਦਾ ਪਿਆ ਹੈ ਤੇ ਮੇਰਾ ਦੀਵਾ ਬੁੱਝਿਆ ਹੋਇਆ ਹੈ, ਸੁਆਦ ਤਾਂ ਹੈ ਕਿ ਇਸ ਦਾ ਵੀ ਦੀਵਾ ਬੁੱਝਿਆ ਰਹੇ ਤੇ ਮੇਰਾ ਵੀ ਬੁੱਝਿਆ ਰਹੇ। ਜੇ ਮੇਰਾ ਬੁੱਝਿਆ ਹੈ ਤਾਂ ਇਸ ਦਾ ਦੀਵਾ ਕਿਉਂ ਬਲੇ। ਸ਼ੂਦਰ ਦੇ ਬੱਚੇ ਨੇ ਦੇਖਿਆ ਕਿ ਉਹ ਘਰ ਚਲਾ ਗਿਆ ਹੈ ਤਾਂ ਉਸਨੇ ਉਹੀ ਦੀਵਾ ਫੜਿਆ ਤੇ ਫੂਕ ਮਾਰ ਕੇ ਦੀਵਾ ਬੁਝਾ ਕੇ ਆਪਣੇ ਬੁੱਝੇ ਦੀਵੇ ਦੇ ਕੋਲ ਰੱਖ ਗਿਆ।

ਗੁਰਮੁਖੋ ! ਆਮ ਤੌਰ 'ਤੇ ਲੋਕਾਂ ਦੀ ਐਨਰਜੀ ਇਸ ਗੱਲ 'ਤੇ ਵੇਸਟ ਹੋ ਰਹੀ ਹੈ ਕਿ ਜੇ ਮੇਰਾ ਨਹੀਂ ਬੱਲਦਾ ਪਿਆ ਤਾਂ ਇਸ ਦਾ ਕਿਉਂ ਬੱਲੇ। ਮੇਰੀ ਬੇੜੀ ਨਹੀਂ ਤਰਦੀ ਪਈ ਤਾਂ ਇਸ ਦੀ ਕਿਉਂ ਤਰੇ। ਮੇਰਾ ਪੁੱਤਰ ਸੁੱਖ ਨਹੀਂ ਪਾਉਂਦਾ ਪਿਆ ਤਾਂ ਇਸ ਦਾ ਪੁੱਤਰ ਕਿਉਂ ਸੁੱਖ ਪਾਏ। ਜਿਸ ਦਿਨ ਬੰਦੇ ਦੀ ਇਹ ਸੋਚ ਖ਼ਤਮ ਹੋ ਜਾਏਗੀ ਉਸ ਦਿਨ ਕੋਈ ਝਗੜਾ ਨਹੀਂ। ਝਗੜਾ ਹੀ ਇਸ ਗੱਲ ਦਾ ਹੈ ਕਿ ਇਕ ਬੁੱਝਦਾ ਹੈ ਤਾਂ ਦੂਜੇ ਨੂੰ ਬਾਲਣ ਦੀ ਥਾਂ 'ਤੇ

ਉਸਨੂੰ ਵੀ ਬੁਝਾ ਕੇ ਆਪਣੇ ਬਰਾਬਰ ਕਰਨਾ ਚਾਹੁੰਦਾ ਹੈ। ਕਿੰਨਾ ਚੰਗਾ ਹੋਵੇ ਕਿ ਅਸੀਂ ਇਕ ਲਕੀਰ ਨੂੰ ਛੋਟੀ ਕਰਨ ਦੀ ਥਾਂ 'ਤੇ ਉਸਦੇ ਬਰਾਬਰ ਲਕੀਰ ਖਿੱਚ ਦੇਈਏ, ਨਾ ਕਿ ਉਸਨੂੰ ਮਿਟਾਅ ਕੇ ਆਪਣੀ ਲਕੀਰ ਬਰਾਬਰ ਕਰਨਾ ਚਾਹੀਏ। ਜੇ ਕਿਸੇ ਨੂੰ ਰੱਬ ਨੇ ਤਰੱਕੀ ਦਿੱਤੀ ਹੈ ਤਾਂ ਉਸ ਦੀ ਤਰੱਕੀ ਨੂੰ ਇਹ ਨਾ ਕਹੀਏ ਕਿ ਇਹ ਪਿਛਾਂਹ ਕਦੋਂ ਆਉਂਦਾ ਹੈ। ਸੋਚ ਇਹ ਚਾਹੀਦੀ ਹੈ ਕਿ ਮੈਂ ਪੈਰ ਅੱਗੇ ਕਦੋਂ ਪੁੱਟਾਂ।

ਇਕ ਰੱਬ ਦੇ ਪਿਆਰੇ ਨੂੰ ਕਿਸੇ ਨੇ ਕਹਿ ਦਿੱਤਾ ਕਿ ਉਹੀ ਹੋ ਨਾ, ਹੁਣ ਵੱਡੇ ਹੋ ਗਏ ਹੋ। ਉਸਨੇ ਪਲਟਵਾਂ ਉੱਤਰ ਦਿੱਤਾ ਕਿ ਅਸੀਂ ਨਹੀਂ ਵੱਡੇ ਹੋ ਗਏ, ਅਸਲ ਵਿਚ ਤੂੰ ਨੀਵਾਂ ਹੋ ਗਿਆ ਹੈਂ। ਤੇਰੇ ਨੀਵੇਂ ਹੋਣ ਕਰਕੇ ਮੈਂ ਵੱਡਾ ਦਿੱਸਣ ਲੱਗ ਪਿਆ ਹਾਂ। ਤੇਰੀ ਬਿਰਤੀ ਨੀਵੀਂ ਚਲੀ ਗਈ ਹੈ, ਮੈਂ ਤਾਂ ਉਥੇ ਖਲੋਤਾ ਹਾਂ, ਜਿੱਥੇ ਪਹਿਲਾਂ ਸੀ। ਹੁਣ ਸਾਡਾ ਮਨੋ-ਵਿਗਿਆਨ ਹੈ ਕਿ ਅਸੀਂ ਬਜਾਏ ਅਗਾਂਹ ਪੈਰ ਪੁੱਟਣ ਦੇ ਦੂਜੇ ਦੇ ਪੈਰ ਵਿਚ ਰੱਸੀ ਪਾ ਕੇ ਕਹਿੰਦੇ ਹਾਂ ਕਿ ਜਿੱਥੇ ਮੈਂ ਖਲੋਤਾ ਹਾਂ, ਤੂੰ ਮੇਰੇ ਕੋਲ ਆ ਜਾ। ਕਿੰਨਾ ਚੰਗਾ ਹੋਵੇ ਕਿ ਰੱਸੀ ਪੈਰਾਂ ਵਿਚ ਪਾਉਣ ਦੀ ਥਾਂ ਆਪਣੇ ਪੈਰਾਂ ਨਾਲ ਚਾਰ ਕਦਮ ਪੁੱਟੀਏ। ਸ਼ੂਦਰ ਦਾ ਦੀਵਾ ਵੀ ਬੁੱਝ ਗਿਆ ਤੇ ਉੱਚੀ ਜਾਤ ਵਾਲੇ ਦੇ ਦੀਵੇ ਨੂੰ ਵੀ ਫੂਕ ਮਾਰ ਕੇ ਉਹ ਬੁਝਾ ਗਿਆ। ਜਾਣ ਲੱਗਿਆਂ ਕਹਿੰਦਾ ਹੈ ਕਿ ਇਸ ਦੇ ਦੀਵੇ ਨੂੰ ਵੀ ਆਪਣੇ ਬਰਾਬਰ ਦੇ ਦੀਵੇ ਵਿਚ ਰੱਖ ਕੇ ਜਾਵਾਂਗਾ। ਸਵੇਰੇ ਆਏਗਾ ਤਾਂ ਉਸ ਨੂੰ ਇੰਨਾ ਤਾਂ ਪਤਾ ਲੱਗੇਗਾ ਕਿ ਮੇਰਾ ਦੀਵਾ ਬੁਝਾਉਣ ਵਾਲਿਆ ! ਰਾਤ ਤੇਰਾ ਵੀ ਕੋਈ ਦੀਵਾ ਨਹੀਂ ਬੱਲਿਆ।

ਸ਼ੂਦਰ ਵੀ ਚਲਾ ਗਿਆ, ਉੱਚੀ ਜਾਤ ਵਾਲਾ ਵੀ ਚਲਾ ਗਿਆ ਤੇ ਫਿਰ ਦੀਵਿਆਂ ਦੀ ਲੜਾਈ ਸ਼ੁਰੂ ਹੋਈ। ਜਿਹੜਾ ਸ਼ੂਦਰ ਦਾ ਦੀਵਾ ਸੀ ਉਸਨੇ ਤਰਲਾ ਲੈ ਕੇ ਉੱਚੀ ਜਾਤ ਵਾਲੇ ਦੇ ਦੀਵੇ ਨੂੰ ਕਿਹਾ, ਦੇਖ ਉਏ ਭਰਾਵਾ ! ਜੇ ਉਹ ਆਪਸ ਵਿਚ ਲੜਦੇ ਪਏ ਹਨ ਤਾਂ ਆਪਾਂ ਨਾ ਲੜੀਏ। ਉੱਚੀ ਜਾਤ ਵਾਲੇ ਦਾ ਦੀਵਾ ਬੋਲ ਕੇ ਕਹਿੰਦਾ ਹੈ ਕਿ ਨਹੀਂ, ਮੈਂ ਨਹੀਂ ਤੇਰੇ ਬਰਾਬਰ ਹੋ ਸਕਦਾ, ਮੈਂ ਤੇਰੇ ਤੋਂ ਉੱਚਾ ਹਾਂ। ਉਸਨੇ ਕਿਹਾ ਕਿਵੇਂ ਭਰਾਵਾ ? ਇਕੋ ਮਿੱਟੀ, ਥਾਂ ਇਕੋ, ਇਕੋ ਘੁਮਿਆਰ ਨੇ ਬਣਾਇਆ, ਇਕੋ ਪਾਣੀ ਵਿਚ ਭੇਂਇਆ, ਇਕੋ ਥਾਂ 'ਤੇ ਗੁੰਨ੍ਹਿਆ, ਇਕੋ ਚੱਕ 'ਤੇ ਘੁਮਾ ਕੇ ਦੀਵੇ ਬਣਾਏ, ਇਕੋ ਅੱਗ ਵਿਚ ਅਸੀਂ ਪੱਕੇ ਹਾਂ, ਬਸ ਫ਼ਰਕ ਇੰਨਾ ਹੈ ਕਿ ਤੈਨੂੰ ਖ਼ਰੀਦ ਕੇ ਬ੍ਰਾਹਮਣ ਲੈ ਗਿਆ ਤੇ ਮੈਨੂੰ ਖ਼ਰੀਦ ਕੇ ਸ਼ੂਦਰ ਲੈ ਗਿਆ ਪਰ ਇਕ ਗੱਲ ਚੇਤੇ ਰੱਖੀਂ ਕਿ ਸਾਡੇ ਦੋਨਾਂ ਦਾ ਅਸਲਾ ਇਕੋ ਹੈ। ਅੱਗੋਂ ਉੱਚੀ ਜਾਤ ਵਾਲੇ ਦਾ ਦੀਵਾ ਬੋਲਿਆ ਕਿ ਐ ਸ਼ੂਦਰ ਦੇ ਦੀਵੇ, ਹੱਥਾਂ ਦੇ ਕਿਰਮ ਕਰਮ ਕਰ ਜਾਂਦੇ ਹਨ। ਤੂੰ ਆਇਆ ਕਿਸ ਦੇ ਹੱਥਾਂ ਵਿਚ ਹੈਂ। ਸ਼ੂਦਰ ਦੇ ਹੱਥਾਂ ਵਿਚ ਆਇਆ ਹੈਂ, ਇਸ ਲਈ ਅੱਜ ਤੋਂ ਬਾਅਦ ਤੂੰ ਭਰਸ਼ਟਿਆ ਗਿਆ ਹੈਂ, ਤੂੰ ਮੇਰਾ ਮੁਕਾਬਲਾ ਨਹੀਂ ਕਰ ਸਕਦਾ।

ਕਹਿੰਦੇ ਹਨ, ਉਸ ਤੋਂ ਬਾਅਦ ਫਿਰ ਦੀਵਿਆਂ ਦਾ ਤੇਲ ਬੋਲਿਆ। ਸ਼ੂਦਰ ਦੇ ਤੇਲ ਨੇ ਕਿਹਾ ਭਰਾਵਾ, ਦੀਵੇ ਲੜਦੇ ਹਨ, ਆਪਾਂ ਤੇ ਨਾ ਲੜੀਏ। ਉਸਨੇ ਕਿਹਾ ਅਸੀਂ ਇਕੋ

ਜਿਹੇ ਜ਼ਮੀਨ ਵਿਚ ਪੈਦਾ ਹੋਏ ਹਾਂ। ਸਰ੍ਹੋਂ ਬਣੀ, ਇਕੋ ਥਾਂ 'ਤੇ ਸਾਨੂੰ ਪੁੱਟ ਕੇ ਲਿਆ ਕੇ ਗਾਹਿਆ, ਇਕੱਠੇ ਇਕੋ ਘਾਣੀ ਵਿਚ ਪੀੜੇ ਗਏ ਤੇ ਸਾਡਾ ਤੇਲ ਬਣਿਆ। ਤੈਨੂੰ ਪੁਣ ਕੇ ਭਾਂਡੇ ਵਿਚ ਪਾਇਆ ਗਿਆ ਇਸ ਲਈ ਤੂੰ ਸ਼ੁੱਧ ਸੀ, ਮੈਂ ਬਾਹਰ ਡਿੱਗ ਪਿਆ ਤੇ ਮੈਲੇਪਨ ਵਿਚ ਆ ਗਿਆ। ਤੈਨੂੰ ਪੈਸੇ ਵਾਲਾ ਖ਼ਰੀਦ ਕੇ ਲੈ ਗਿਆ ਤੇ ਮੈਨੂੰ ਗ਼ਰੀਬ ਖ਼ਰੀਦ ਕੇ ਲੈ ਗਿਆ, ਪਰ ਚੇਤੇ ਰੱਖੀਂ, ਅੱਗ ਸਾਡੇ ਦੋਨਾਂ ਵਿਚੋਂ ਨਿਕਲਦੀ ਹੈ। ਅੱਗੋਂ ਉੱਚੀ ਜਾਤ ਵਾਲੇ ਦਾ ਤੇਲ ਬੋਲਿਆ। ਕਹਿਣ ਲੱਗਾ, ਚੇਤੇ ਰੱਖੀਂ ਤੂੰ ਮੈਲਾ ਹੈਂ। ਇਹ ਠੀਕ ਹੈ ਕਿ ਇਕੋ ਘਾਣੀ ਵਿਚ ਪੀੜੇ ਗਏ ਹਾਂ ਪਰ ਫ਼ਰਕ ਬੜਾ ਹੈ। ਮੈਂ ਮਹਿਲਾਂ ਵਾਲਿਆਂ ਦੇ ਘਰੋਂ ਹੋ ਕੇ ਆਇਆ ਹਾਂ ਅਤੇ ਤੂੰ ਕੱਖਾਂ ਦੀਆਂ ਕੁੱਲੀਆਂ ਵਿਚ ਰਹਿਣ ਵਾਲਿਆਂ ਦੇ ਘਰੋਂ ਆਇਆ ਹੈਂ, ਤੇਰੀ ਮੇਰੀ ਬਰਾਬਰੀ ਨਹੀਂ।

ਤੀਜੀ ਗੱਲ ਫਿਰ ਬੱਤੀ ਲੜੀ। ਸ਼ੂਦਰ ਦੇ ਰੂੰ ਨੇ ਕਿਹਾ ਭਰਾਵਾ, ਲੜਨ ਦੇ ਦੀਵੇ ਤੇ ਤੇਲ ਨੂੰ, ਅਸੀਂ ਨਾ ਲੜੀਏ। ਅਸੀਂ ਦੋਨਾਂ ਨੇ ਬੜਾ ਦੁੱਖ ਪਾਇਆ ਹੈ। ਵੜੇਵੇਂ ਜ਼ਮੀਨ ਵਿਚ, ਮਿੱਟੀ ਵਿਚ ਮਿਲਾ ਕੇ ਬੀਜੇ ਸਨ। ਜਿਸ ਦਿਨ ਕਪਾਹ ਦੇ ਟੀਂਡੇ ਨਿਕਲੇ, ਕਪਾਹ ਖਿੜੀ ਫਿਰ ਚੁਣਿਆ ਤੇ ਝੰਬਿਆ। ਝੰਬ ਕੇ ਉਹਨਾਂ ਨੇ ਵੇਲਣੇ ਵਿਚ ਵੇਲਿਆ। ਰੂੰ ਪਿੰਜਣੀ ਵਿਚ ਪਿੰਜਿਆ। ਹੁਣ ਇੰਨਾ ਦੁੱਖ ਅਸੀਂ ਇਕੱਠਾ ਸਹਿਆ ਹੈ। ਫ਼ਰਕ ਇੰਨਾ ਹੈ ਕਿ ਮੇਰੇ ਤੂੰਬੇ ਜ਼ਮੀਨ ਉੱਪਰ ਡਿੱਗ ਪਏ ਤੇ ਮੈਂ ਮੈਲਾ ਹੋ ਗਿਆ, ਤੇਰੇ ਉੱਪਰ ਚਲੇ ਗਏ ਤੇ ਤੂੰ ਚਿੱਟਾ ਰਹਿ ਗਿਆ। ਤੇਰਾ ਮੁੱਲ ਵੱਧ ਪੈ ਗਿਆ ਤੇ ਮੇਰਾ ਘੱਟ ਪੈ ਗਿਆ, ਪਰ ਚੇਤੇ ਰੱਖੀਂ ਅੱਗ ਸਾਨੂੰ ਦੋਨਾਂ ਨੂੰ ਲੱਗਣੀ ਹੈ।

ਉੱਚੀ ਜਾਤ ਵਾਲੇ ਦੀ ਬੱਤੀ ਨੇ ਕਿਹਾ, ਕਿ ਤੂੰ ਸ਼ੂਦਰ ਦੀ ਬੱਤੀ ਹੈਂ, ਤੇਰੀ ਮੇਰੀ ਕੋਈ ਬਰਾਬਰੀ ਨਹੀਂ। ਇਕ ਫ਼ਕੀਰ ਤੁਰਿਆ ਜਾਂਦਾ ਸੀ, ਉਸਨੇ ਦੋਨਾਂ ਦੀ ਗੱਲ ਸੁਣੀ। ਉਸਨੇ ਕਿਹਾ ਹੱਦ ਹੋ ਗਈ, ਚਾਨਣ ਦੇਣ ਵਾਲੇ ਆਪਸ ਵਿਚ ਲੜ ਪਏ। ਫ਼ਕੀਰ ਨੇ ਕਿਹਾ, ਚਾਨਣ ਦੇਣ ਵਾਲੇ ਲੜ ਪੈਣ ਤਾਂ ਕਿੰਨੀ ਅਗਿਆਨਤਾ ਹੈ, ਸੰਸਾਰ ਦਾ ਕੀ ਬਣੇਗਾ। ਦੋਨਾਂ ਦੀਵਿਆਂ ਵੱਲ ਝਾਤੀ ਮਾਰੀ ਤੇ ਕਹਿਣ ਲੱਗਾ, ਅਸਲ ਵਿਚ ਇਹ ਦੋਵੇਂ ਬੁੱਝੇ ਹੋਏ ਹਨ ਤੇ ਬੁੱਝਿਆਂ ਹੋਇਆਂ ਨੂੰ ਲੜਨ ਤੋਂ ਬਿਨਾਂ ਸੁੱਝਦਾ ਕੁਝ ਨਹੀਂ ਹੁੰਦਾ। ਉਸੇ ਵੇਲੇ ਉਸਨੇ ਮਾਚਿਸ ਕੱਢੀ ਤੇ ਸ਼ੂਦਰ ਦਾ ਜਿਹੜਾ ਕਾਲੇ ਰੰਗ ਦਾ ਦੀਵਾ ਸੀ, ਉਸਨੂੰ ਬਾਲਿਆ ਤੇ ਉੱਚੀ ਜਾਤ ਵਾਲੇ ਦੇ ਦੀਵੇ ਨੂੰ ਕਹਿਣ ਲੱਗਾ, ਹੁਣ ਬੋਲ ਕੇ ਦੱਸ ਤੂੰ ਵੱਡਾ ਹੈਂ ਕਿ ਸ਼ੂਦਰ ਵਾਲੇ ਦਾ ਦੀਵਾ ਵੱਡਾ ਹੈ। ਬੁੱਝੇ ਹੋਏ ਦੀਵੇ ਨੇ ਸਵੀਕਾਰ ਕਰ ਲਿਆ ਅਤੇ ਕਹਿਣ ਲੱਗਾ, ਬਾਬਾ ! ਸੱਚ ਜਾਣੀ, ਵੱਡਾ ਫਿਰ ਉਹੀ ਹੈ, ਜਿਸ ਦੀ ਲਾਟ ਬੱਲ ਪਵੇ। ਜਿਸ ਦੇ ਅੰਦਰ ਚਾਨਣ ਹੋ ਜਾਏ, ਵੱਡਾ ਉਹੀ ਹੈ। ਉਹ ਕਹਿਣ ਲੱਗਾ ਤੂੰ ਬੁੱਝਿਆ ਹੈਂ, ਇਸ ਤੋਂ ਨਫ਼ਰਤ ਨਾ ਕਰੀਂ। ਇਸ ਦੀ ਬੱਲਦੀ ਹੋਈ ਜੋਤ ਤੈਨੂੰ ਵੀ ਜਗਾਅ ਸਕਦੀ ਹੈ। ਉਸਨੇ ਦੋਨਾਂ ਦੀਵਿਆਂ ਦੀ ਅੱਗ ਨੂੰ ਮਿਲਾ ਦਿੱਤਾ ਤੇ ਫਿਰ ਪੁੱਛਿਆ ਕਿ ਹੁਣ ਦੱਸ ਸ਼ੂਦਰ ਦੀ ਜੋਤ ਕਿਹੜੀ ਹੈ ਤੇ ਉੱਚੀ ਜਾਤ ਵਾਲੇ ਦੀ ਜੋਤ ਕਿਹੜੀ ਹੈ ? ਅੱਗੋਂ ਦੋਨਾਂ ਵਿਚੋਂ ਆਵਾਜ਼ ਆਈ ਕਿ ਜਦੋਂ ਬੱਲ ਪਈਏ ਤਾਂ ਜੋਤ

ਕੇਵਲ ਇਕ ਹੀ ਹੁੰਦੀ ਹੈ।

ਜਦੋਂ ਫ਼ਕੀਰ ਜਾਣ ਲੱਗਾ ਤਾਂ ਦੋਵੇਂ ਦੀਵੇ ਕਹਿਣ ਲੱਗੇ ਕਿ ਬਾਬਾ ! ਇਕ ਕੰਮ ਕਰੀਂ। ਸਾਨੂੰ ਫੂਕ ਮਾਰ ਕੇ ਬੁਝਾਉਣ ਵਾਲੇ ਵੀ ਅੰਦਰੋਂ ਬੁੱਝੇ ਹੋਏ ਹਨ। ਇਹ ਮਾਚਿਸ ਦੀ ਇਕ ਤੀਲੀ ਉਹਨਾਂ ਬੁੱਝਿਆਂ ਹੋਇਆਂ ਦੇ ਅੰਦਰ ਵੀ ਲਾ ਦੇਈਂ ਤਾਂ ਜੋ ਕਿਤੇ ਜੱਗ ਜਾਣ ਤੇ ਜਿਸ ਦਿਨ ਜੱਗ ਗਏ ਉਸ ਦਿਨ ਸਮਝ ਲੱਗ ਜਾਏਗੀ ਕਿ ਜੋਤ ਕਦੀ ਵੀ ਦੋ ਨਹੀਂ ਹੁੰਦੀ, ਜੋਤ ਤਾਂ ਕੇਵਲ ਇਕ ਹੁੰਦੀ ਹੈ। ਗੁਰੂ ਸਾਹਿਬ ਕਹਿ ਰਹੇ ਹਨ-

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥*

(ਆਸਾ ਦੀ ਵਾਰ)

ਆਉ ਗੁਰਮੁਖੋ ! ਅਸੀਂ ਆਪਣੇ ਅੰਦਰ ਦੇ ਹਨੇਰੇ ਕਰਕੇ ਲੜਦੇ ਪਏ ਹਾਂ। ਬੁੱਝੇ ਹੋਏ ਝਗੜਦੇ ਹਨ। ਜਿਨ੍ਹਾਂ ਨੂੰ ਗੁਰਬਾਣੀ ਦਾ ਚਾਨਣ ਮਿਲ ਜਾਏ, ਉਹਨਾਂ ਨੂੰ ਹਨੇਰਾ ਵਿਆਪਦਾ ਨਹੀਂ। ਸਤਿਗੁਰੂ ਕ੍ਰਿਪਾ ਕਰੇ ਕਿ ਗੁਰਬਾਣੀ ਦਾ ਚਾਨਣ ਹੋ ਜਾਏ। ਸਾਡੇ ਅੰਦਰ ਬਾਣੀ ਵੱਸ ਜਾਏ। ਇਸ ਲਈ ਸਾਹਿਬ ਨੇ ਕਿਹਾ ਹੈ-

*ਗੁਰਬਾਣੀ ਇਸੁ ਜਗ ਮਹਿ ਚਾਨਣੁ*



ਪਰ ਪਿਆਰਿਉ !

*ਕਰਮਿ ਵਸੈ ਮਨਿ ਆਏ॥*

(ਅੰਗ ੬੭)

ਇੰਨੀਆਂ ਕੁ ਬੇਨਤੀਆਂ ਸਵੀਕਾਰ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

